

ੴ ਸਤਿਗੁਰ ਪ੍ਰਸਾਦਿ॥



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ: ਇਕ ਅਦੁੱਤੀ ਧਰਮ ਗ੍ਰੰਥ

(ਪਰਿਚਯ, ਸੰਦੇਸ਼ ਤੇ ਜੀਵਨ ਸਿਖਿਆ ਅਤੇ ਸਦੀਵੀ ਪ੍ਰਾਸੰਗਿਕਤਾ)

ਲੇਖਕ

ਡਾ. ਗੁਰਚਰਨ ਸਿੰਘ ਸਹਾਰਨਪੁਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ
੪੦੦ ਸਾਲਾ ਪ੍ਰਕਾਸ਼ ਪੁਰਬ ਦੇ ਸ਼ੁਭ ਅਵਸਰ ਤੇ
ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਅਠਵੀਂ ਵਿਸ਼ੇਸ਼ ਭੇਂਟ

**ਦਸ਼ਮੇਸ਼ ਪ੍ਰਚਾਰ ਸਭਾ**

224-ਨਿਯੂ ਆਵਾਸ ਵਿਕਾਸ, ਦਿੱਲੀ ਰੋਡ,
ਸਹਾਰਨਪੁਰ-247001 (ਯੂ.ਪੀ.)

ਭੇਟਾ ਰਹਿਤ

 ੴ ਸਤਿਗੁਰ ਪ੍ਰਸਾਦਿ॥ 

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ: ਇਕ ਅਦੁੱਤੀ ਧਰਮ ਗ੍ਰੰਥ

(ਪਰਿਚਯ, ਸੰਦੇਸ਼ ਤੇ ਜੀਵਨ ਸਿਖਿਆ ਅਤੇ ਸਦੀਵੀ ਪ੍ਰਾਸੰਗਿਕਤਾ)

ਲੇਖਕ

ਡਾ. ਗੁਰਚਰਨ ਸਿੰਘ ਸਹਾਰਨਪੁਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ
੪00 ਸਾਲਾ ਪ੍ਰਕਾਸ਼ ਪੁਰਬ ਦੇ ਸ਼ੁਭ ਅਵਸਰ ਤੇ
ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਅਠਵੀਂ ਵਿਸ਼ੇਸ਼ ਭੇਂਟ

**ਦਸ਼ਮੇਸ਼ ਪ੍ਰਚਾਰ ਸਭਾ**

224-ਨਿਯੂ ਆਵਾਸ ਵਿਕਾਸ, ਦਿੱਲੀ ਰੋਡ,
ਸਹਾਰਨਪੁਰ-247001 (ਯੂ.ਪੀ.)

ਭੇਟਾ ਰਹਿਤ

ਇਸ ਕੰਮ ਦੀ ਛਪਾਈ ਦੀ ਸੇਵਾ ਹੇਠ ਲਿਖੇ ਸਜਣਾਂ ਵੱਲੋਂ ਕਰਵਾਈ ਗਈ ਹੈ:

1) ਸ. ਪ੍ਰਿਥੀਪਾਲ ਸਿੰਘ ਜੀ ਗੱਢ
'ਕਾਰਨਾ ਪੇਂਟਸ', ਕਿਸ਼ਨਪੁਰਾ, ਸਹਾਰਨਪੁਰ। ਫ਼ੋਨ : 2727955

2) ਸ. ਅਮਰ ਸਿੰਘ ਜੀ ਖਰਬੰਦਾ
'ਅਮਰ ਆਟੇ', ਅੰਬਾਲਾ ਰੋਡ, ਸਹਾਰਨਪੁਰ। ਫ਼ੋਨ : 2640080

3) ਸ. ਅਮਰਜੀਤ ਸਿੰਘ ਜੀ ਕਾਲਰਾ
6/44, ਪਟੇਲ ਨਗਰ, ਸਹਾਰਨਪੁਰ। ਫ਼ੋਨ : 2643736

4) ਸ. ਚਰਨਜੀਤ ਸਿੰਘ ਜੀ
67, ਨਜ਼ਦੀਕ ਟੈਲੀਫ਼ੋਨ ਐਕਸਚੇਂਜ, ਮਿਸ਼ਨ ਕੰਪਾਊਂਡ, ਸਹਾਰਨਪੁਰ।
ਫ਼ੋਨ : 2726183, 2647515

5) ਬੀਬੀ ਸ਼ਾਂਤੀ ਦੇਵੀ ਜੀ
(ਧਰਮ ਸੁਪਤਨੀ ਗੁਰਪੁਰਵਾਸੀ ਭਾਈ ਹਰਬੰਸ ਲਾਲ ਜੀ ਖਰਬੰਦਾ)
ਗੁਰੂ ਨਾਨਕ ਪੁਰਾ, ਸਹਾਰਨਪੁਰ। ਫ਼ੋਨ : 2643965, 2645165

6) ਸ. ਰਾਜ ਚਰਨਜੀਤ ਸਿੰਘ ਜੀ
12-13, ਇੰਦਰਪੁਰੀ ਕਾਲੋਨੀ, ਬੇਹਟ ਰੋਡ, ਸਹਾਰਨਪੁਰ।
ਫ਼ੋਨ : 2661005, 2643662

7) ਸ. ਮਨੋਹਰ ਸਿੰਘ ਜੀ ਸ. ਇੰਦਰਜੀਤ ਸਿੰਘ ਖੁਰਾਨਾ
ਚੌਕ ਫੁਆਰਾ, ਸਹਾਰਨਪੁਰ। ਫ਼ੋਨ : 2648521

8) ਸ. ਗੁਰਮੀਤ ਸਿੰਘ ਜੀ ਖਰਬੰਦਾ
'ਬੰਬੇ ਪੈਲੇਸ', ਡੇਹਰਾਦੂਨ ਰੋਡ, ਸਹਾਰਨਪੁਰ। ਫ਼ੋਨ : 2645946

9) ਸ. ਅਮਰਜੀਤ ਸਿੰਘ ਜੀ ਸ. ਭੁਪਿੰਦਰ ਸਿੰਘ ਜੀ ਬੱਤਰਾ
ਟੋਕੇ ਵਾਲੇ, ਭਗਤ ਸਿੰਘ ਰੋਡ, ਸਹਾਰਨਪੁਰ।
ਫ਼ੋਨ : 2644569, 2645310

ਪਹਿਲੀ ਛਾਪ ਅਪ੍ਰੈਲ, 2004 1000 ਕਾਪੀਆਂ

ਪ੍ਰਕਾਸ਼ਕ
ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

Modern Graphics, Patel Nagar, SRE. (✆: 2641814, 9837385607)
ਤੋਂ ਕੰਪਯੂਟਰ ਟਾਈਪ ਸੈਟਿੰਗ ਕਰਵਾ ਕੇ ਐਮ.ਐਮ.ਸਪੀਡੋ ਪ੍ਰਿੰਟ, ਸਹਾਰਨਪੁਰ ਤੋਂ ਛਪਵਾਈ ਗਈ।

# ਆਰੰਭਿਕ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਸਾਰ ਦੇ ਧਰਮ ਗ੍ਰੰਥਾਂ ਵਿੱਚ ਅਦੁੱਤੀ ਤੇ ਵਿਸ਼ੇਸ਼ ਸਥਾਨ ਹੈ। ਇਹ ਪਾਵਨ ਗ੍ਰੰਥ ਸਿੱਖ ਧਰਮ ਦਾ ਬੁਨਿਆਦੀ ਇਸ਼ਟ ਗ੍ਰੰਥ ਹੈ ਅਤੇ ਗੁਰਮਤਿ ਵਿਚਾਰਧਾਰਾ ਦਾ ਮੁੱਖ ਸਰੋਤ ਹੈ। ਇਸ ਅਦੁੱਤੀ ਗ੍ਰੰਥ ਵਿੱਚ ਸਿੱਖ ਗੁਰੂ ਸਾਹਿਬਾਨ ਅਤੇ ਗੁਰਸਿੱਖ ਨਿਕਟਵਰਤੀਆਂ ਦੀ ਬਾਣੀ ਦੇ ਨਾਲ ਸਮੁੱਚੇ ਭਾਰਤ ਵਿਚੋਂ ਜਿੱਥੋਂ ਵੀ ਗੁਰਮਤਿ ਵਿਚਾਰਧਾਰਾ ਤੇ ਸਰਬ-ਸਾਂਝੀਵਾਲਤਾ ਨਾਲ ਮੇਲ ਖਾਂਦੀ ਬਾਣੀ ਮਿਲੀ, ਉਸ ਨੂੰ ਬਾਣੀ ਦੇ ਸਿਰਜਣਹਾਰ ਦੇ ਮਜ਼੍ਹਬ, ਅਖੌਤੀ ਉੱਚੀ ਜਾਂ ਨੀਵੀਂ ਜਾਤ, ਇਲਾਕੇ, ਅਖੌਤੀ ਉੱਚੇ ਜਾਂ ਨੀਵੇਂ ਕਿੱਤੇ ਨਾਲ ਸੰਬੰਧ ਨੂੰ ਮੂਲੋਂ ਹੀ ਅਣਡਿੱਠ ਕਰਕੇ, ਦਰਜ ਕਰਨ ਦੀ ਜੁਰਅਤ ਦਿਖਾਈ ਗਈ ਹੈ। ਇਵੇਂ ਇਸ ਪਵਿੱਤਰ ਗ੍ਰੰਥ ਵਿੱਚ ਲਗਭਗ ਪੰਜ ਸਦੀਆਂ ਦੇ ਪ੍ਰਮੁੱਖ ਭਾਰਤੀ ਮਹਾਂਪੁਰਖਾਂ ਦਾ ਅਨੁਭਵੀ ਗਿਆਨ ਸੰਕਲਿਤ ਹੈ ਅਤੇ ਇਹ ਪੰਜਾਬ ਅਤੇ ਹੋਰ ਸਾਰੇ ਸੰਸਾਰ ਦੇ ਗਗਨ ਉਤੇ ਸੂਰਜ ਵਾਂਗ ਪ੍ਰਕਾਸ਼ ਦੇ ਰਿਹਾ ਹੈ।

ਗੁਰਮਤਿ ਵਿੱਚ ਆਰੰਭ ਤੋਂ ਹੀ ਬਾਣੀ ਜਾਂ ਸ਼ਬਦ ਨੂੰ ਗੁਰੂ ਦਾ ਦਰਜਾ ਪ੍ਰਾਪਤ ਹੈ। ਸੰਸਾਰ ਦੇ ਧਾਰਮਿਕ ਤੇ ਅਧਿਆਤਮਿਕ ਦਰਸ਼ਨ ਵਿੱਚ ਇਹ ਇਕ ਨਵਾਂ ਮੀਲ ਪੱਥਰ ਹੈ। ਇਸ ਨੂੰ ਅਮਲੀ ਰੂਪ ਦੇਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਤੋਂ ਅੱਗੇ ਸ਼ਖ਼ਸੀ ਗੁਰੂ ਦੀ ਪਰੰਪਰਾ ਖਤਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿੱਖਾਂ ਲਈ ਸਦੀਵੀ ਗੁਰੂ ਰੂਪ ਵਿੱਚ ਥਾਪ ਦਿੱਤਾ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿੱਖਾਂ ਵਿੱਚ ਗੁਰੂ ਪਰਮੇਸ਼ਰ ਤੇ ਸੱਚੇ ਪਾਤਸ਼ਾਹ ਦੇ ਤੌਰ ਤੇ ਅਦਬ ਤੇ ਸਤਿਕਾਰ ਦਿੱਤਾ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਜੀਵਨ ਦੇ ਹਰ ਖੇਤਰ ਲਈ ਸੁਯੋਗ ਸਿਖਿਆ ਮਿਲਦੀ ਹੈ। ਇਹ ਪੂਜਯ ਗ੍ਰੰਥ ਸੁਚੱਜੇ ਲੋਕ ਜੀਵਨ ਮਾਰਗ ਦਾ ਇਕ ਬੇਮਿਸਾਲ ਤੇ ਵੱਡਮੁਲਾ ਖ਼ਜ਼ਾਨਾ ਹੈ। ਇਸ ਗ੍ਰੰਥ ਵਿੱਚ ਮਾਨਵ-ਹਿਤੂ ਸਿਧਾਂਤ ਅਮਲੀ ਜੀਵਨ ਵਿੱਚੋਂ ਉਗਮੇ ਹਨ, ਜੋ ਹਮੇਸ਼ਾਂ ਅਨੁਸਰਣ ਕਰਨ ਯੋਗ ਹਨ ਕਿਉਂਕਿ ਇਹ ਸਿਧਾਂਤ ਕੇਵਲ ਬੌਧਿਕ ਸੰਵਾਦ ਤੇ ਗਿਆਨ ਚਰਚਾ ਰਚਾਉਣ ਦੇ ਕਾਰਜ ਵਾਲੇ ਨਹੀਂ ਹਨ, ਸਗੋਂ ਸੁੱਚੀ ਜੀਵਨ- ਜਾਚ ਦੀ ਸੰਥਿਆ ਦੇਣ ਵਾਲੇ ਹਨ। ਵਿਵਹਾਰਿਕ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤ ਮੱਨੁਖ ਨੂੰ ਨਾਮ ਜਪਣ ਦੇ ਨਾਲ ਕਿਰਤ ਕਰਨ ਅਤੇ ਕੀਤੀ ਕਮਾਈ ਨੂੰ ਲੋੜਵੰਦਾਂ ਨਾਲ ਰਲ ਕੇ ਵਰਤਣ ਦੀ ਸੇਧ ਪ੍ਰਦਾਨ ਕਰਨ ਵਾਲੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਮਲੀ, ਮਾਨਵ-ਹਿਤੈਸ਼ੀ ਤੇ ਸਰਬ-ਸਾਂਝੀਵਾਲਤਾ ਦੇ ਸਰੋਕਾਰਾਂ ਨੇ ਸੰਸਾਰ ਤੇ ਆਪਣਾ ਉਸਾਰੂ ਪ੍ਰਭਾਵ ਪਾਇਆ ਹੈ। ਇਸ ਮਹਾਨ ਗ੍ਰੰਥ ਨੇ ਆਪਣੇ ਸੰਦੇਸ਼ ਤੇ ਸਿਖਿਆਵਾਂ ਦੁਆਰਾ ਅਗੀਮੀ ਪ੍ਰੇਰਨਾ ਨਾਲ ਲੜਦੇ-ਝਗੜਦੇ, ਆਪਸੀ ਵੈਰ-ਵਿਰੋਧ ਤੇ ਨਫ਼ਰਤ ਵਿੱਚ ਸੜਦੇ ਲੋਕਾਂ ਨੂੰ ਪਿਆਰ ਤੇ ਸੁਹਿਰਦਤਾ ਨਾਲ ਰਹਿਣ ਦੀ ਜੀਵਨ-ਜਾਚ ਪ੍ਰਦਾਨ ਕੀਤੀ ਹੈ। ਪਰ ਇਸ ਦੁਨੀਆਂ ਵਿੱਚ ਸਦਾ ਹੀ ਕੁਝ ਸੁਆਰਥੀ ਤੇ ਤੰਗਦਿਲ ਸੋਚ ਕਾਰਨ ਕੁਝ ਅੰਸਰ ਆਪਣੀਆਂ

ਕੋਝੀਆਂ ਚਾਲਾਂ ਚਲਦੇ ਰਹਿੰਦੇ ਹਨ, ਜਿਸ ਨਾਲ ਮਨੁੱਖੀ ਸਮਾਜ ਅਤੇ ਸੰਸਾਰ ਵਿੱਚ ਅਸ਼ਾਂਤੀ ਤੇ ਪਰੇਸ਼ਾਨੀ ਫੈਲਦੀ ਹੈ। ਇਹ ਅਣਚਾਹਿਆ ਵਰਤਾਰਾ ਅੱਜ ਵੀ ਸਾਨੂੰ ਆਪਣੇ ਆਲੇ-ਦੁਆਲੇ ਦੇ ਮਨੁੱਖੀ ਸਮਾਜ ਤੇ ਸਾਰੀ ਦੁਨੀਆਂ ਵਿੱਚ ਵਰਤ ਰਿਹਾ ਨਜ਼ਰ ਆ ਰਿਹਾ ਹੈ। ਅਜਿਹੇ ਹਾਲਾਤ ਵਿੱਚ ਸਭ ਤਰ੍ਹਾਂ ਦੇ ਮਜ਼ਬੀ, ਇਲਾਕਾਈ, ਭਾਸ਼ਾਈ, ਰਾਜਨੀਤਿਕ, ਸਮਾਜਿਕ, ਆਰਥਿਕ, ਸਭਿਆਚਾਰਕ ਤੇ ਨੈਤਿਕ ਵਖਰੇਵੇਂ ਤੇ ਝਗੜੇ-ਝੇੜੇ ਫੈਲੇ ਹੋਏ ਹਨ। ਦਿਨ-ਬ-ਦਿਨ ਵੱਧ ਰਹੀ ਅਰਾਜਿਕਤਾ ਤੇ ਅਸ਼ਾਂਤੀ ਦੇ ਸਨਮੁਖ ਮਾਨਵ-ਸਮਾਜ ਨੂੰ ਸਥਿਰ ਰੱਖਣ ਦੀ ਇਕ ਵੱਡੀ ਚਣੌਤੀ ਸਾਹਮਣੇ ਆ ਰਹੀ ਹੈ। ਮਾਰੂ ਹਥਿਆਰਾਂ ਦੀ ਹੋੜ, ਅਸ਼ਾਂਤੀ, ਵੱਧ ਰਹੀ ਆਬਾਦੀ, ਅਨਿਯਮਤ ਤੇ ਗਲਤ ਢੰਗਾਂ ਨਾਲ ਧਨ ਤੇ ਸੰਪਤੀ ਇਕੱਠੀ ਕਰਨ ਦੀ ਲਾਲਸਾ, ਔਰਤ, ਸ਼ੋਹਰਤ ਤੇ ਐਸ਼ੋ-ਇਸ਼ਰਤ ਦੀ ਵੱਧ ਰਹੀ ਭੁੱਖ ਆਦਿ ਅਜਿਹੀਆਂ ਭਿਆਨਕ ਬੀਮਾਰੀਆਂ ਹਨ, ਜਿਨ੍ਹਾਂ ਤੋਂ ਮਨੁੱਖਤਾ ਨੂੰ ਬਚਾਉਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਹਾਨੀ ਮਾਨਵ-ਹਿਤੂ ਸਿਧਾਂਤ ਤੇ ਆਦਰਸ਼ ਨਿੱਗਰ ਅਤੇ ਯੋਗ ਭੂਮਿਕਾ ਨਿਭਾ ਸੱਕਣ ਦੇ ਪੂਰੀ ਤਰ੍ਹਾਂ ਸਮੱਰਥ ਹਨ ਅਤੇ ਹਰ ਤਰ੍ਹਾਂ ਪ੍ਰਾਸੰਗਿਕ ਹਨ।

ਸਾਨੂੰ ਆਪਣੇ ਜੀਵਨ ਵਿੱਚ ਹੁਣ ਸੰਨ ੨੦੦੪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ੪੦੦ ਸਾਲਾ ਪ੍ਰਕਾਸ਼ ਪੁਰਬ ਮਨਾਉਣ ਦਾ ਪਾਵਨ ਅਵਸਰ ਮਿਲ ਰਿਹਾ ਹੈ। ਸਾਡਾ ਫਰਜ਼ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗੰਮੀ ਤੇ ਅੰਮ੍ਰਿਤਮਈ ਬਾਣੀ ਦੇ ਅਦੁੱਤੀ ਖ਼ਜ਼ਾਨੇ ਨੂੰ ਪੂਰੀ ਤਰ੍ਹਾਂ ਸਮਝਣ ਤੇ ਵਿਚਾਰਨ ਦਾ ਯਤਨ ਕਰੀਏ। ਬੇਸ਼ਕ, ਅਸੀਂ ਰੂਹਾਨੀ ਬਾਣੀ ਨੂੰ ਅਦਬ ਤੇ ਸਤਿਕਾਰ ਤਾਂ ਦਿੰਦੇ ਹਾਂ, ਪਰ ਇਸ ਵਿੱਚ ਮੌਜੂਦ ਜੀਵਨ-ਅਮਲ ਵਾਲੇ ਉਪਦੇਸ਼ ਤੇ ਸਿਖਿਆ ਨੂੰ ਅਮਲੀ ਜੀਵਨ ਵਿੱਚ ਸਹੀ ਰੂਪ ਵਿੱਚ ਨਹੀਂ ਅਪਣਾਉਂਦੇ। ਸਾਡਾ ਫਰਜ਼ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਪੜ੍ਹਨ ਸਮੇਂ ਇਸ ਦੇ ਮੂਲ ਉਦੇਸ਼ ਨੂੰ ਸਮਝਿਆ ਤੇ ਵਿਚਾਰਿਆ ਜਾਵੇ, ਉਪਰੰਤ ਉਸ ਨੂੰ ਅਮਲੀ ਜੀਵਨ ਵਿੱਚ ਅਪਣਾਇਆ ਜਾਵੇ।

ਹੱਥਲੀ ਪੁਸਤਕ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ : ਇਕ ਅਦੁੱਤੀ ਧਰਮ ਗ੍ਰੰਥ (ਪਰਿਚਯ, ਸੰਦੇਸ਼ ਤੇ ਜੀਵਨ ਸਿਖਿਆ ਅਤੇ ਸਦੀਵੀ ਪ੍ਰਾਸੰਗਿਕਤਾ)" ਨੂੰ ਪੇਸ਼ ਕਰਨ ਦਾ ਮੰਤਵ ਇਹੋ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਹੱਤਵ ਨੂੰ ਜਾਣ ਕੇ ਅਸੀਂ ਇਸ ਪਾਵਨ ਗ੍ਰੰਥ ਦੀਆਂ ਸਿਖਿਆਵਾਂ ਨੂੰ ਜੀਵਨ ਦੇ ਅਮਲ ਵਿੱਚ ਲਿਆਉਣ ਲਈ ਯਤਨਸ਼ੀਲ ਹੋ ਸਕੀਏ।

ਭੁੱਲਾ-ਚੁੱਕਾਂ ਲਈ ਖਿਮਾਂ ਦਾ ਜਾਚਕ ਹਾਂ।

**ਗੁਰਚਰਨ ਸਿੰਘ ਸਹਾਰਨਪੁਰ (ਡਾ.)**

ਪਤਾ :

18-ਗੁਰੂ ਅਰਜਨ ਨਗਰ,

ਰੇਲਵੇ ਕਾਲੋਨੀ, ਸਹਾਰਨਪੁਰ-247001(ਯੂ.ਪੀ.)

ਫੋਨ : (ਘਰ) 0132-2727843

# ਵਿਸ਼ੈ-ਸੂਚੀ

## (ਭਾਗ ਪਹਿਲਾ)
## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਿਚਯ :



## (ਭਾਗ ਦੂਜਾ)
## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼ ਤੇ ਜੀਵਨ ਸਿਖਿਆ :

ਪ੍ਰਕਾਰਾ' : (a) ਸ੍ਰਵਣ ਕਰਨਾ, ਸਿਮਰਨ ਤੇ ਕੀਰਤਨ, (b) ਸਾਧਸੰਗਤਿ, (c) ਬੰਦਗੀ ਤੇ ਅਰਦਾਸ, (d) ਦਾਸ ਭਾਵ ਤੇ ਸਖਾ ਭਾਵ, (e) ਮਿਹਰ ਤੇ ਨਦਰਿ, (f) ਲਿਵ ਤੇ ਵਿਗਾਸ ਵਾਦ, (g) ਸੂਝ ਤੇ ਬੂਝ, (h) ਵਿਸਮਾਦ, (v) ਸੱਚ, ਈਮਾਨ ਤੇ ਸ਼ੁਭ ਕਰਮਨ ਦਾ ਧਾਰਨੀ ਹੋਣਾ; (ਖ) ਭਾਉ ਭਗਤਿ ਤੇ ਸੇਵਾ ਦਾ ਸੰਯੁਕਤ ਹੋ ਜਾਣਾ, (ਗ) ਕੁਰਬਾਨੀ, (ਘ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਸਿਖਿਆ : ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ, (ਙ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦਾ ਸਾਰ, (ਚ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਤੇ ਜੀਵਨ ਸਿਖਿਆ ਦਾ ਪ੍ਰਭਾਵ ਤੇ ਪ੍ਰਤਿਫਲ।



## (ਭਾਗ ਤੀਜਾ)

## ਅਜੋਕੇ ਯੁੱਗ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਾਸੰਗਿਕਤਾ:

**(ੳ)** ਮੌਜੂਦਾ ਯੁੱਗ ਦੀ ਦਸ਼ਾ : (i) ਗੁਲਾਮੀ ਦੀ ਸਮੱਸਿਆ, (ii) ਮਨੁੱਖੀ ਅਸਮਾਨਤਾ ਦੀ ਸਮੱਸਿਆ, (iii) ਅਨਿਆਂ ਦੀ ਸਮੱਸਿਆ, (iv) ਵਾਸਤਵਿਕ ਲੋਕਤੰਤਰ ਪ੍ਰਣਾਲੀ ਦੀ ਅਣਹੋਂਦ, (v) ਵਿਸ਼ਵ ਅਸ਼ਾਂਤੀ, (vi) ਨੈਤਿਕ ਕਦਰਾਂ-ਕੀਮਤਾਂ ਦੇ ਨਿਘਾਰ ਦੀ ਸਮੱਸਿਆ, (vii) ਪੱਛਮੀ ਸਭਿਆਚਾਰ ਦਾ ਹਮਲਾ, (viii) ਸਮਾਜਿਕ ਅਪਵਿੱਤਰਤਾ ਦੀ ਸਮੱਸਿਆ, (ix) ਧਾਰਮਿਕ ਕਰਮ ਕਾਂਡ ਦੀ ਸਮੱਸਿਆ, (x) ਸਮੂਹ ਧਰਮਾਂ ਨੂੰ ਪ੍ਰਫੁਲਤ ਕਰਨ ਦੀ ਸਮੱਸਿਆ, (xi) ਮਨੁੱਖੀ ਗੌਰਵ ਬਹਾਲ ਕਰਨ ਦੀ ਸਮੱਸਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਭ ਸਮੱਸਿਆਵਾਂ ਦਾ ਹੱਲ ਪੇਸ਼ ਕਰਨ ਦੇ ਸਮੱਰਥ ਹੋਣਾ; **(ਅ)** ਅਜੋਕੇ ਯੁੱਗ ਦੀਆਂ ਸਮੱਸਿਆਵਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ : (i) ਸਿੱਖ ਸਰੂਪ ਦੀ ਪਛਾਣ ਦੀ ਕਾਇਮੀ ਦਾ ਸੰਕਟ (ii) ਅਲਹਿਦਗੀ ਤੇ ਧਾਰਮਿਕ ਕੱਟੜਵਾਦ ਦੀ ਸਮੱਸਿਆ, (iii) ਸਿੱਖਾਂ ਵਿੱਚ ਸ਼ਰਾਬ ਤੇ ਹੋਰ ਨਸ਼ਿਆਂ ਦੀ ਪਰਵਿਰਤੀ ਦਾ ਵੱਧ ਜਾਣਾ, (iv) ਗੁਰੂ ਡੰਮ ਦੀ ਸਮੱਸਿਆ, (v) ਸਿੱਖ ਸੰਸਥਾਵਾਂ ਦੇ ਪੱਤਨ ਦੀ ਸਮੱਸਿਆ-ਗੁਰੂ ਗ੍ਰੰਥ ਸਾਹਿਬ ਜੀ ਦਾ ਸਿੱਖੀ ਦੀਆਂ ਸਭ ਸਮੱਸਿਆਵਾਂ ਦੇ ਨਿਵਾਰਨ ਦੇ ਸਮਰੱਥ ਹੋਣਾ।

# (ਭਾਗ ਪਹਿਲਾ)
# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਿਚਯ

## (ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ : ਇਕ ਅਦੁੱਤੀ ਧਰਮ ਗ੍ਰੰਥ-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਸ਼ਵ ਦੇ ਧਰਮ ਗ੍ਰੰਥਾਂ ਵਿੱਚ ਇਕ ਵਿਸ਼ੇਸ਼, ਅਦੁੱਤੀ ਤੇ ਨਿਵੇਕਲਾ ਸਥਾਨ ਹੈ। ਇਹ ਪਾਵਨ ਗ੍ਰੰਥ ਸਿੱਖ ਮਤ ਦਾ ਪੂਜਯ ਧਰਮ ਗ੍ਰੰਥ ਹੀ ਨਹੀਂ, ਬਲਕਿ ਸਿੱਖ ਮਤ ਦੇ ਪੈਰੋਕਾਰਾਂ ਲਈ ਜ਼ਾਹਿਰਾ-ਜ਼ਹੂਰ ਗੁਰੂ ਵੀ ਹੈ। ਸਿੱਖ ਮਤ ਦੇ ਅਨੁਯਾਈਆਂ ਵੱਲੋਂ ਪੂਜਾ ਤੇ ਪ੍ਰਤਿਸ਼ਠਾ ਦੇ ਲਿਹਾਜ਼ ਨਾਲ ਇਸ ਪਵਿੱਤਰ ਗ੍ਰੰਥ ਨੂੰ ਦਿੱਤਾ ਜਾਂਦਾ ਅਦਬ ਤੇ ਸਕਿਤਾਰ, ਆਦਰ ਤੇ ਸਨਮਾਨ ਦਾ ਇਕ ਸਰਬੋਤਮ ਨਮੂਨਾ ਹੈ। ਹੁਣ ਕੇਵਲ ਸਿੱਖ ਹੀ ਇਸ ਮਹਾਨ ਗ੍ਰੰਥ ਦਾ ਸਤਿਕਾਰ ਨਹੀਂ ਕਰਦੇ, ਬਲਕਿ ਸੰਸਾਰ ਦੇ ਧਾਰਮਿਕ ਇਤਿਹਾਸ ਵਿੱਚ ਇਸ ਗ੍ਰੰਥ ਦੇ ਅਹਿਮ ਸਥਾਨ ਨੂੰ ਸਵੀਕਾਰ ਕਰਦਿਆਂ ਸਾਰਾ ਵਿਸ਼ਵ ਇਸ ਗ੍ਰੰਥ ਦਾ ਪੂਰਾ ਸਤਿਕਾਰ ਕਰਦਾ ਹੈ। ਇਸ ਪਾਵਨ ਗ੍ਰੰਥ ਦੀ ਸਿਖਿਆ ਕੇਵਲ ਸਿੱਖ ਧਰਮ ਤੇ ਇਸ ਦੇ ਪੈਰੋਕਾਰਾਂ ਲਈ ਮਖਸੂਸ ਨਹੀਂ, ਬਲਕਿ ਸਹੀ ਅਰਥਾਂ ਵਿੱਚ ਸਮੂਹ ਸੰਸਾਰ ਅਤੇ ਸਮੁੱਚੀ ਮਾਨਵਤਾ ਦੇ ਸਰਬ ਸਾਂਝੇ ਹਿਤ, ਲਾਭ, ਉਨਤੀ ਤੇ ਕਲਿਆਣ ਨਾਲ ਸੰਬੰਧ ਰਖਦੀ ਹੈ।

ਸ੍ਰੀ ਗੁਰੂ ਗ੍ਰੰਥ ਜੀ ਦੀ ਸਿਖਿਆ, ਵਾਸਤਵ ਵਿੱਚ ਸਰਬ-ਕਾਲੀ, ਸਰਬ-ਦੇਸ਼ੀ, ਸਰਬ-ਸਾਂਝੀ ਅਤੇ ਸਰਬ-ਹਿਤਕਾਰੀ ਹੈ। ਇਹ ਗ੍ਰੰਥ ਸਮੁੱਚੀ ਮਾਨਵ-ਜਾਤੀ ਨੂੰ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਸਮਝ ਕੇ ਸਾਰੇ ਸੰਸਾਰ ਨੂੰ ਬਰਾਬਰੀ ਅਤੇ ਮਨੁੱਖੀ ਭਾਈਚਾਰੇ ਦਾ ਸੁਨੇਹਾ ਦਿੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੁਆਰਾ ਦਰਸਾਏ ਗਏ ਜੀਵਨ ਮਾਰਗ ਤੇ ਤੁਰਨ ਲਈ ਇਨਸਾਨ ਲਈ ਜਾਤਿ, ਜਨਮ, ਰੰਗ-ਭੇਦ, ਧਰਮ ਅਤੇ ਧਰਤੀ ਦੀਆਂ ਸੀਮਾਵਾਂ ਅਰਥਹੀਣ ਹੋ ਜਾਂਦੀਆਂ ਹਨ। ਇਸ ਜੀਵਨ ਮਾਰਗ ਦਾ ਪਾਂਧੀ ਬਣਨਾ ਅਤੇ ਉਸ 'ਪਰਮ ਸਤਿ' ਅਕਾਲ ਪੁਰਖ ਤਕ ਪਹੁੰਚਣਾ ਹੀ ਇਸ ਗ੍ਰੰਥ ਦੀ ਸਿਖਿਆ ਦਾ ਮੁੱਖ ਸੰਦੇਸ਼ ਹੈ। ਇਹ ਸਿਖਿਆ ਸਰਬ ਸੰਸਾਰ ਲਈ ਸਾਂਝੀ ਹੈ।

## (ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰ -

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੪੩੦ ਪੰਨੇ ਹਨ। ਇਸ ਪਾਵਨ ਗ੍ਰੰਥ ਵਿੱਚ ਛੇ ਸਿੱਖ ਗੁਰੂ ਸਾਹਿਬਾਨ : ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ; ਪੰਦਰਾਂ ਭਗਤਾਂ ਅਤੇ ਸੂਫ਼ੀ ਸੰਤਾਂ : ਭਗਤ ਕਬੀਰ ਜੀ (ਜੁਲਾਹਾ) ਉੱਤਰ ਪ੍ਰਦੇਸ਼, ਬਾਬਾ ਫਰੀਦ ਜੀ 'ਸੱਯਦ ਮੁਸਲਮਾਨ' ਪੰਜਾਬ, ਭਗਤ ਨਾਮਦੇਵ ਜੀ (ਛੀਂਬਾ) ਮਹਾਰਾਸ਼ਟਰ, ਭਗਤ ਤ੍ਰਿਲੋਚਨ ਜੀ (ਬ੍ਰਾਹਮਣ) ਮਹਾਂਰਾਸ਼ਟਰ, ਭਗਤ ਬੇਣੀ ਜੀ (ਬ੍ਰਾਹਮਣ) ਬਿਹਾਰ, ਭਗਤ

ਧੰਨਾ ਜੀ (ਜੱਟ) ਰਾਜਸਥਾਨ, ਭਗਤ ਜੈਦੇਵ ਜੀ (ਬ੍ਰਾਹਮਣ) ਬੰਗਾਲ, ਭਗਤ ਭੀਖਨ ਜੀ (ਮੁਸਲਮਾਨ) ਉੱਤਰ ਪ੍ਰਦੇਸ਼, ਭਗਤ ਸੈਣ ਜੀ (ਨਾਈ) ਰੀਵਾ, ਭਗਤ ਪੀਪਾ ਜੀ (ਬ੍ਰਾਹਮਣ) ਗੁਜਰਾਤ, ਭਗਤ ਸਧਨਾ ਜੀ (ਕਸਾਈ) ਸਿੰਧ, ਭਗਤ ਰਾਮਾਨੰਦ ਜੀ (ਬ੍ਰਾਹਮਣ) ਮਹਾਰਾਸ਼ਟਰ, ਭਗਤ ਪਰਮਾਨੰਦ ਜੀ (ਬ੍ਰਾਹਮਣ) ਮਹਾਰਾਸ਼ਟਰ, ਭਗਤ ਸੂਰਦਾਸ ਜੀ (ਬ੍ਰਾਹਮਣ) ਅਵਧ; ਗੁਰੂ ਘਰ ਦੇ ਚਾਰ ਨਿਕਟਵਰਤੀ ਸਿੱਖਾਂ : ਬਾਬਾ ਸੁੰਦਰ ਜੀ (ਖਤਰੀ) ਪੰਜਾਬ, ਬਲਵੰਡ ਜੀ (ਰਾਇ ਭੱਟ) ਪੰਜਾਬ ਅਤੇ ਗਿਆਰਾਂ ਭੱਟਾਂ: ਭੱਟ ਕਲਸਹਾਰ, ਭੱਟ ਜਾਲਪ, ਭੱਟ ਕੀਰਤ, ਭੱਟ ਭਿੱਖਾ, ਭੱਟ ਸੱਲ, ਭੱਟ ਭਲ, ਭੱਟ ਨਲ, ਭੱਟ ਗਯੰਦ, ਭੱਟ ਮਥਰਾ, ਭੱਟ ਬਲ੍ਹ ਤੇ ਭੱਟ ਹਰਿਬੰਸ ਦੀ ਬਾਣੀ ਦਰਜ ਹੈ।

## (ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਕਲਨਾ, ਪਹਿਲਾ ਪ੍ਰਕਾਸ਼ ਤੇ ਗੁਰੂ ਪੱਦ ਪ੍ਰਾਪਤੀ-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰੂਆਂ, ਭਗਤਾਂ, ਸਿੱਖਾਂ ਅਤੇ ਭੱਟਾਂ ਦੀ ਬਾਣੀ ਨੂੰ ਸੰਕਲਿਤ ਕਰਨ ਅਤੇ ਤਰਤੀਬ ਦੇਣ ਦਾ ਮਹਾਨ ਕਾਰਜ ਗੁਰੂ ਅਰਜਨ ਦੇਵ ਜੀ ਨੇ ਰਾਮਸਰ (ਅੰਮ੍ਰਿਤਸਰ) ਦੇ ਸਥਾਨ ਤੇ ਬੈਠ ਕੇ ਪੂਰਾ ਕਰਵਾਇਆ। ਗੁਰੂ ਅਰਜਨ ਦੇਵ ਜੀ ਨੇ ਗੁਰੂ ਰਾਮਦਾਸ ਜੀ ਦੀ ਬਾਣੀ ਅਤੇ ਬਾਬਾ ਮੋਹਨ ਵਾਲੀਆਂ ਪੋਥੀਆਂ ਵਿਚਲੀ ਬਾਣੀ ਤੋਂ ਇਲਾਵਾ ਰਬਾਬੀਆਂ, ਸ਼ਰਧਾਲੂਆਂ ਵੱਲੋਂ ਕੰਠਸਥ ਤੇ ਸੁੱਰਖਿਅਤ ਬਾਣੀ ਨੂੰ ਵੀ ਮੰਗਵਾਇਆ ਅਤੇ ਉਸ ਦੀ ਪੂਰੀ ਘੋਖ ਕੀਤੀ। ਇਸ ਸਾਰੀ ਬਾਣੀ ਨੂੰ ਸੰਕਲਿਤ ਕਰਨ ਲਈ ਭਾਈ ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ ਭਾਈ ਸੰਤ ਦਾਸ, ਭਾਈ ਹਰੀਆ, ਭਾਈ ਸੁਖਾ ਅਤੇ ਭਾਈ ਮਨਸਾ ਰਾਮ ਨਾਂ ਦੇ ਚਾਰ ਲਿਖਾਰੀਆਂ ਨੂੰ ਜ਼ਿਮੇਵਾਰੀ ਸੌਂਪੀ ਗਈ, ਜਿਨ੍ਹਾਂ ਨੇ ਇਹ ਕਾਰਜ ੧੬੦੧ ਈ. (੧੬੫੮ ਬਿ.) ਵਿੱਚ ਪੂਰਾ ਕੀਤਾ। ਫਿਰ ਪੰਚਮ ਗੁਰੂ ਜੀ ਨੇ ਉਸ ਸਾਰੇ ਕੰਮ ਦੀ ਸੋਧ ਕਰਕੇ ਅੰਤਿਮ ਰੂਪ ਵਿੱਚ ਬੀੜ ਤਿਆਰ ਕਰਨ ਦਾ ਕੰਮ ਭਾਈ ਗੁਰਦਾਸ ਜੀ ਨੂੰ ਸੌਂਪਿਆ, ਜਿਨ੍ਹਾਂ ਨੇ ੧੬੦੪ ਈ. ਵਿੱਚ ਬੀੜ ਲਿਖ ਕੇ ਤਿਆਰ ਕੀਤੀ, ਜੋ ਹੁਣ ਕਰਤਾਰਪੁਰੀ ਬੀੜ ਜਾਂ ਆਦਿ ਗ੍ਰੰਥ ਦੇ ਨਾਂ ਨਾਲ ਪ੍ਰਸਿਧ ਹੈ। ਇਸ ਬੀੜ ਦਾ ਪਹਿਲਾ ਪ੍ਰਕਾਸ਼ ਗੁਰੂ ਅਰਜਨ ਦੇਵ ਜੀ ਨੇ ੧੬ ਅਗਸਤ, ੧੬੦੪ ਈ. (ਭਾਦੋਂ ਸੁਦੀ ੧, ੧੬੬੧ ਬਿ.) ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਕਰਵਾਇਆ। ਇਸ ਬੀੜ ਨੂੰ ਉਦੋਂ ਪੋਥੀ ਸਾਹਿਬ ਕਿਹਾ ਜਾਂਦਾ ਸੀ। ਸਤਵੇਂ ਗੁਰੂ ਹਰਿ ਰਾਇ ਸਾਹਿਬ ਜੀ ਵੇਲੇ ਇਸ ਨੂੰ ਗ੍ਰੰਥ ਸਾਹਿਬ ਵੀ ਕਿਹਾ ਜਾਣ ਲਗ ਪਿਆ ਸੀ। ਛੇਵੇਂ, ਸਤਵੇਂ ਅਤੇ ਅਠਵੇਂ ਗੁਰੂ ਸਾਹਿਬਾਨ ਨੇ ਬਾਣੀ ਦੀ ਰਚਨਾ ਨਹੀਂ ਕੀਤੀ। ਨੌਵੇਂ ਗੁਰੂ ਤੇਗ ਬਹਾਦਰ ਜੀ ਦੇ ਰਚੇ ੫੯ ਸ਼ਬਦਾਂ ਅਤੇ ੫੭ ਸਲੋਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਾਮਲ ਕਰਨ ਦਾ ਉਦਮ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ.

ਵਿੱਚ ਖਾਲਸਾ ਸਾਜਣਾ ਤੋਂ ਕਾਫੀ ਸਮਾਂ ਪਹਿਲਾਂ ਅਨੰਦਪੁਰ ਸਾਹਿਬ ਸਥਿਤ ਦਮਦਮਾ ਸਾਹਿਬ ਵਿੱਚ ਪੂਰਾ ਕਰਵਾਇਆ। ਕੁਝ ਵਿਦਵਾਨਾਂ ਨੇ ਬੀੜ ਨੂੰ ਅੰਤਿਮ ਰੂਪ ਦੇਣ ਦਾ ਕੰਮ ਸਾਬੋ-ਕੀ-ਤਲਵੰਡੀ (ਹੁਣ ਦਮਦਮਾ ਸਾਹਿਬ, ਨਜ਼ਦੀਕ ਬਠਿੰਡਾ) ਵਿਖੇ ਹੋਇਆ ਮੰਨਿਆ ਹੈ, ਪਰ ਪੁਰਾਤਨ ਇਤਿਹਾਸ ਵਿੱਚ ਸਾਬੋ-ਕੀ-ਤਲਵੰਡੀ ਵਿਖੇ ਬੀੜ ਤਿਆਰ ਕਰਨ ਦਾ ਕੋਈ ਉਲੇਖ ਨਹੀਂ ਮਿਲਦਾ। ਇਸੇ ਪੁਨਰ-ਸੰਪਾਦਿਤ ਗ੍ਰੰਥ ਸਾਹਿਬ ਦੀ ਬੀੜ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੋਤੀ-ਜੋਤ ਸਮਾਉਣ ਤੋਂ ਕੇਵਲ ਇਕ ਦਿਨ ਪਹਿਲਾਂ ਮਿਤੀ ੭ ਅਕਤੂਬਰ ੧੭੦੮ ਈ. ਨੂੰ ਨਾਂਦੇੜ (ਸਚਖੰਡ ਸ੍ਰੀ ਹਜ਼ੂਰ ਸਾਹਿਬ) ਵਿਖੇ ਗੁਰੂ ਪਦਵੀ ਪ੍ਰਦਾਨ ਕਰਕੇ ਸਰੀਰਧਾਰੀ ਗੁਰੂ ਦੀ ਪਰੰਪਰਾ ਨੂੰ ਸਮਾਪਤ ਕਰਦਿਆਂ, ਭਾਈ ਪ੍ਰਹਿਲਾਦ ਸਿੰਘ ਜੀ ਦੇ ਕਥਨ ਅਨੁਸਾਰ ਇਹ ਹੁਕਮ ਜਾਰੀ ਕੀਤਾ :

**ਆਗਿਆ ਭਈ ਅਕਾਲ ਕੀ**
**ਤਬੈ ਚਲਾਯੋ ਪੰਥ ॥**
**ਸਭ ਸਿਖਨ ਕੋ ਹੁਕਮੁ ਹੈ**
**ਗੁਰੂ ਮਾਨਿਓ ਗ੍ਰੰਥ ॥**
**ਗੁਰੂ ਗ੍ਰੰਥ ਜੀ ਮਾਨਿਓ**
**ਪ੍ਰਗਟ ਗੁਰਾਂ ਕੀ ਦੇਹ ॥**
**ਜੋ ਪ੍ਰਭ ਕੋ ਮਿਲਬੋ ਚਹੈ**
**ਖੋਜ ਸ਼ਬਦ ਮੇ ਲੇ ॥**

(ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਜੀ)

ਹੁਣ ਇਸ ਗੁਰੂ-ਪਦ ਪ੍ਰਾਪਤ ਗ੍ਰੰਥ ਸਾਹਿਬ ਨੂੰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਿਹਾ ਜਾਂਦਾ ਹੈ।

## (ਸ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੂਲਕ ਸਿਖਿਆ-ਆਸਤਿਕ ਭਾਵ ਦੀ ਦ੍ਰਿੜ੍ਹਤਾ -

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਵਿੱਚ ਮੂਲਕ ਤੌਰ ਉਤੇ ਆਸਤਿਕ ਭਾਵ ਦੀ ਦ੍ਰਿੜ੍ਹਤਾ ਹੈ। ਇਹ ਬੁਨਿਆਦ ਹੈ, ਜਿਸ ਦੀ ਆਧਾਰਸ਼ਿਲਾ ਉੱਪਰ ਇਸ ਗ੍ਰੰਥ ਦੀ ਉਸਾਰੀ ਹੋਈ ਹੈ। ਇਸ ਗ੍ਰੰਥ ਵਿੱਚ ਜਿਵੇਂ ਅਸੀਂ ਵੇਖ ਆਏ ਹਾਂ, ਗੁਰੂ ਸ਼ਾਹਿਬਾਨ ਦੇ ਨਾਲ ਉਨ੍ਹਾਂ ਭਗਤਾਂ ਤੇ ਸੰਤਾਂ, ਸਿੱਖਾਂ ਤੇ ਭੱਟਾਂ ਨੂੰ ਆਦਰ ਦਿੱਤਾ ਗਿਆ ਹੈ, ਜੋ ਇਕ ਪਰਮਾਤਮਾ ਨੂੰ ਮੰਨਦੇ ਹਨ, ਉਸ ਦੀ ਭਗਤੀ ਕਰਦੇ ਹਨ, ਇੱਥੋਂ ਤਕ ਕਿ ਉਨ੍ਹਾਂ ਉੱਪਰ ਪ੍ਰਭੂ ਕਿਰਪਾਲ ਹੋ ਜਾਂਦਾ ਹੈ। ਜਿਨ੍ਹਾਂ ਉੱਪਰ ਪ੍ਰਭੂ ਦੀ ਮਿਹਰ ਹੈ, ਉਹ ਆਦਰਣੀਯ ਹਨ, ਉਨ੍ਹਾਂ ਦੀ ਹੀ ਬਾਣੀ ਗੁਰੂ ਘਰ ਵਿੱਚ ਪ੍ਰਵਾਨ ਹੋਈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ ਬਣ ਗਈ। ਗੁਰੂ ਅਰਜਨ ਦੇਵ ਜੀ ਦਾ ਹੀ ਇਕ ਸ਼ਬਦ ਇਸ

ਪ੍ਰਸੰਗ ਵਿੱਚ ਅਰਥ ਭਰਪੂਰ ਹੈ :

**ਧੰਨੈ ਸੇਵਿਆ ਬਾਲ ਬੁਧਿ ॥**
**ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥**
**ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥**
**ਰੇ ਮਨ ਤੂ ਭੀ ਹੋਹਿ ਦਾਸੁ ॥੫॥**
**ਜੈਦੇਵ ਤਿਆਗਿਓ ਅਹੰਮੇਵ ॥**
**ਨਾਈ ਉਧਰਿਓ ਸੈਨੁ ਸੇਵ ॥**
**ਮਨੁ ਡੀਗਿ ਨ ਡੋਲੈ ਕਹੂੰ ਜਾਇ ॥**
**ਮਨ ਤੂ ਭੀ ਤਰਸਹਿ ਸਰਣਿ ਪਾਇ॥੬॥**
**ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥**
**ਸੇ ਤੈਂ ਲੀਨੇ ਭਗਤ ਰਾਖਿ ॥੬॥ .....**
**ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥**
**ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥**
**ਕਬੀਰਿ ਧਿਆਇਓ ਏਕ ਰੰਗ ॥**
**ਨਾਮਦੇਵ ਹਰਿ ਜੀਉ ਬਸਹਿ ਸੰਗਿ ॥**
**ਰਵਿਦਾਸ ਧਿਆਏ ਪ੍ਰਭ ਅਨੂਪ ॥**
**ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥੧॥**

(ਬਸੰਤੁ ਮ. ੫, ਪੰਨਾ ੧੧੯੨)

ਇਹ ਧਿਆਨ ਵਿੱਚ ਰੱਖਣ ਵਾਲੀ ਗੱਲ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਕਲਨਾ ਵਿੱਚ ਬਾਣੀ ਸ਼ਾਮਲ ਕਰਨ ਦੇ ਲਈ ਆਪਣੇ ਧ੍ਰਵੇ ਬੰਨ੍ਹੇ ਹੋਏ ਸਨ। ਉਨ੍ਹਾਂ ਇਸ ਗੱਲ ਦੀ ਤਮੀਜ਼ ਨਹੀਂ ਕੀਤੀ ਕਿ ਬਾਣੀ ਉਚਾਰਣ ਵਾਲੇ ਦੀ ਕੀ ਜਾਤ ਹੈ, ਉਸ ਦਾ ਮਜ਼੍ਹਬ ਕੀ ਹੈ, ਨਾ ਹੀ ਉਨ੍ਹਾਂ ਇਸ ਫ਼ਰਕ ਨੂੰ ਵੇਖਿਆ ਕਿ ਬਾਣੀ ਦਾ ਰਚਣਹਾਰ ਕਿਸ ਸਾਧਨ ਦਾ ਉਪਦੇਸ਼ ਕਰ ਰਿਹਾ ਹੈ। ਉਨ੍ਹਾਂ ਦੇ ਨਜ਼ਦੀਕ ਨਮਾਜ਼, ਪੂਜਾ, ਆਰਤੀ ਆਦਿ ਸਭ ਵੱਖੋ-ਵਖਰੇ ਮਾਰਗ ਹਨ, ਇਕੋ ਟਿਕਾਣੇ ਤੇ ਪੁਜਣ ਲਈ ਬਸ਼ਰਤੇ ਕਿ ਕਹਿਣ ਵਾਲਾ ਆਪਣੇ ਸਿਦਕ ਦੀਆਂ ਤੈਹਾਂ ਵਿੱਚ ਗੱਲ ਨੂੰ ਮਹਿਸੂਸ ਕਰ ਕੇ ਕਹਿ ਰਿਹਾ ਹੋਵੇ। ਗੁਰੂ ਪੰਚਮ ਪਿਤਾ ਨੇ ਗੁਰੂ ਸਾਹਿਬਾਨ ਤੋਂ ਇਲਾਵਾ ਉਨ੍ਹਾਂ ਭਗਤਾਂ ਤੇ ਸੰਤਾਂ ਦੀ ਬਾਣੀ ਨੂੰ ਬੀੜ ਵਿੱਚ ਪ੍ਰਵਾਣਿਆ ਹੈ, ਜੋ ਕਿ ਮਸਲੇ ਬਾਜ਼ੀ ਦੀ ਨਿਰਜਿੰਦ ਖੇਡ ਨੂੰ ਤਿਆਗ ਕੇ ਅਨੁਭਵ ਦੁਆਰਾ ਸਿਧ ਅਵਸਥਾ ਨੂੰ ਪ੍ਰਾਪਤ ਸਨ। ਗੁਰੂ ਅਰਜਨ ਦੇਵ ਜੀ ਦੇ ਅਨੁਸਾਰ ਭਗਤ ਤੇ ਸੰਤ ਦੇ ਲੱਛਣ ਇਹ ਹਨ :

**ਸੋਈ ਸਜਣ ਸੰਤੁ ਸੋ ਸੁਖੀਏ**
**ਠਾਕੁਰ ਆਪਣੇ ਭਾਣੇ॥**

**ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ**
**ਤਿਨ ਕੈ ਸਦ ਕੁਰਬਾਣੈ ॥**

(ਵਡਹੰਸ ਮ. ੫, ਪੰਨਾ ੫੭੭)

## (ਹ) ਮਜ਼੍ਹਬ ਦੀ ਤਵਾਰੀਖ ਵਿੱਚ ਧਰਮ ਨਿਰਪੇਖਤਾ ਨੂੰ ਦ੍ਰਿੜ੍ਹ ਕਰਾਉਣ ਵਾਲਾ ਗ੍ਰੰਥ –

ਗੁਰੂ ਅਰਜਨ ਦੇਵ ਜੀ ਨੇ ਜੋ ਦਿਲ ਦੀ ਵਿਸ਼ਾਲਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨਣ ਵਿੱਚ ਸਿੱਖ ਗੁਰੂ ਸਾਹਿਬਾਨ ਦੇ ਨਾਲ ਹੋਰ ਭਗਤਾਂ ਦੀ ਬਾਣੀ ਨੂੰ ਸ਼ਾਮਲ ਕਰਕੇ ਵਿਖਾਈ ਹੈ, ਉਹ ਮਜ਼੍ਹਬ ਦੀ ਤਵਾਰੀਖ ਵਿੱਚ ਇਕ ਆਪਣੀ ਹੀ ਮਿਸਾਲ ਹੈ। ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਸਿੱਖ ਮੱਥਾ ਟੇਕਦੇ ਹਨ, ਉਸ ਵਿੱਚ ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ ਹੋਰ ਉਨ੍ਹਾਂ ਮਹਾਪੁਰਸ਼ਾਂ ਨੂੰ ਵੀ ਮੱਥਾ ਟੇਕਦੇ ਹਨ, ਜਿਨ੍ਹਾਂ ਦੀ ਬਾਣੀ ਇਸ ਵਿੱਚ ਦਰਜ ਹੈ। ਸੋ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰੂਆਂ, ਭਗਤਾਂ, ਸਿੱਖਾਂ ਤੇ ਭੱਟਾਂ ਦੀ ਬਾਣੀ ਦਾ ਸਾਂਝੇ ਰੂਪ ਵਿੱਚ ਪ੍ਰਵੇਸ਼, ਧਰਮ ਤੇ ਧਰਮ ਗ੍ਰੰਥਾਂ ਦੇ ਇਤਿਹਾਸ ਵਿੱਚ ਇਕ ਅਹਿਮ ਘਟਨਾ ਹੈ। ਮੱਧ ਯੁੱਗ ਦੀ ਧਾਰਮਿਕ ਸਥਿਤੀ ਵਿੱਚ ਇਤਨੇ ਵੱਡੇ ਪੈਮਾਨੇ ਉਤੇ ਇਹ ਗੱਲ ਸਿਰੇ ਚਾੜ੍ਹਨੀ ਆਪਣਾ ਮੁੱਲ ਆਪ ਰਖਦੀ ਹੈ। ਭਗਤ ਬਾਣੀਆਂ ਨੂੰ ਗੁਰਬਾਣੀ ਦਾ ਦਰਜਾ ਪ੍ਰਦਾਨ ਹੋ ਜਾਣਾ, ਇਹ ਧਰਮ ਨਿਰਪੇਖਤਾ ਦੇ ਸਿਖਰ ਦੀ ਗੱਲ ਹੈ।

## (ਕ) ਸਾਰੇ ਗੁਰੂ ਸਾਹਿਬਾਨ ਦੀ ਬਾਣੀ ਦਾ 'ਨਾਨਕ' ਨਾਮ ਹੇਠ ਅੰਕਿਤ ਹੋਣਾ –

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਿਨ੍ਹਾਂ ਗੁਰੂਆਂ ਦੀ ਬਾਣੀ ਦਰਜ ਹੈ, ਉਹ ਸਾਰੀ ਬਾਣੀ 'ਨਾਨਕ' ਨਾਮ ਦੇ ਹੇਠਾਂ ਅੰਕਿਤ ਹੈ। ਇਸ ਗੱਲ ਦਾ ਨਿਖੇੜਾ ਕਰਨ ਲਈ ਕਿ ਕਿਹੜੀ ਬਾਣੀ ਕਿਸ ਗੁਰੂ ਜੀ ਦੀ ਹੈ, ਉਸ ਵਾਸਤੇ ਗਰੂ ਨਾਨਕ ਦੇਵ ਜੀ ਦੀ ਬਾਣੀ ਨਾਲ ਮਹਲਾ ਪਹਿਲਾ, ਗੁਰੂ ਅੰਗਦ ਦੇਵ ਜੀ ਦੀ ਬਾਣੀ ਨਾਲ ਮਹਲਾ ਦੂਜਾ, ਗੁਰੂ ਅਮਰਦਾਸ ਜੀ ਦੀ ਬਾਣੀ ਨਾਲ ਮਹਲਾ ਤੀਜਾ ਅਤੇ ਇਸ ਤਰ੍ਹਾਂ ਚੌਥੇ, ਪੰਜਵੇਂ ਅਤੇ ਨੌਵੇਂ ਗੁਰੂ ਜੀ ਦੀ ਬਾਣੀ ਨਾਲ ਮਹਲਾ ਚੌਥਾ, ਪੰਜਵਾਂ ਅਤੇ ਨੌਵਾਂ ਦਰਜ ਕਰਕੇ ਇਸ ਗੱਲ ਨੂੰ ਸਪਸ਼ਟ ਕੀਤਾ ਗਿਆ ਹੈ। ਸਿੱਖ ਧਰਮ ਇਸ ਗੱਲ ਵਿਚ ਵਿਸ਼ਵਾਸ਼ ਕਰਦਾ ਹੈ ਕਿ ਦਸ ਦੇ ਦਸ ਗੁਰੂ ਇੱਕੋ ਹੀ ਜੋਤ ਸਨ, ਕੇਵਲ ਉਹ ਸਰੀਰਕ ਜਾਮੇ ਹੀ ਬਦਲਦੇ ਰਹੇ। ਸੱਤੇ ਬਲਵੰਡ ਨੇ ਇਸ ਤੱਥ ਨੂੰ ਰਾਮਕਲੀ ਵਾਰ ਜਿਸ ਨੂੰ 'ਟਿੱਕੇ ਦੀ ਵਾਰ' ਵੀ ਕਿਹਾ ਜਾਂਦਾ ਹੈ, ਵਿੱਚ ਲਿਖਿਆ ਹੈ :

**ਲਹਣੇ ਕੇ ਫੇਰਾਈਐ ਨਾਨਕ ਦੋਹੀ ਖਟੀਐ ॥**

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੯੬੮)

## (ਖ) ਬਾਣੀ ਨੂੰ ਤਿੰਨ ਭਾਗਾਂ ਵਿੱਚ ਵੰਡ ਕੇ ਦਰਜ ਕਰਨਾ-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਾਣੀ ਨੂੰ ਮੁਖ ਤੌਰ ਤੇ ਤਿੰਨ ਭਾਗਾਂ ਵਿੱਚ ਵੰਡ ਕੇ ਦਰਜ ਕੀਤਾ ਗਿਆ ਹੈ। ਪਹਿਲੇ ਭਾਗ ਵਿੱਚ ਨਿਤਨੇਮ ਦੀਆਂ ਬਾਣੀਆਂ ਹਨ। ਇਨ੍ਹਾਂ ਵਿੱਚ ਜਪੁਜੀ, ਸੋਦਰ ਦੇ ਨੌ ਸ਼ਬਦ ਅਤੇ ਸੋਹਿਲੇ ਦੇ ਪੰਜ ਸ਼ਬਦ ਸ਼ਾਮਲ ਹਨ। ਦੂਜਾ ਭਾਗ ਰਾਗ-ਬੱਧ ਬਾਣੀ ਦਾ ਹੈ। ਇਸ ਵਿੱਚ ੩੧ ਰਾਗਾਂ ਹੇਠ ਸਾਰੀ ਬਾਣੀ ਨੂੰ ਇਕ ਵਿਸ਼ੇਸ਼ ਕ੍ਰਮ ਅਤੇ ਵਿਧਾਨ ਅਨੁਸਾਰ ਸਥਾਨ ਦਿੱਤਾ ਗਿਆ ਹੈ। ਸਭ ਤੋਂ ਪਹਿਲਾਂ ਸ਼ਬਦ 'ਚਉਪਦੇ' ਹਨ, ਫਿਰ 'ਅਸ਼ਟਪਦੀਆਂ' ਦਰਜ ਹਨ। ਇਨ੍ਹਾਂ ਤੋਂ ਬਾਅਦ ਵਿਸ਼ੇਸ਼ ਬਾਣੀਆਂ 'ਛੰਤ' ਅਤੇ 'ਵਾਰਾਂ' ਸੰਕਲਿਤ ਹਨ। ਮਾਰੂ ਰਾਗ ਵਿੱਚ ਅਸ਼ਟਪਦੀਆਂ ਤੋਂ ਬਾਅਦ 'ਸੋਲਹੇ' ਦਰਜ ਹਨ। ਵਾਰਾਂ ਤੋਂ ਪਿੱਛੋਂ ਭਗਤ ਬਾਣੀ ਸ਼ਾਮਲ ਕੀਤੀ ਗਈ ਹੈ। ਸਾਰੀ ਬਾਣੀ ਗੁਰੂ ਕ੍ਰਮ ਅਨੁਸਾਰ ਅੰਕਿਤ ਹੈ, ਪਰ ੨੨ ਰਾਗਾਂ ਵਿੱਚ ਆਈ ਭਗਤ ਬਾਣੀ ਵਿੱਚ ਭਗਤਾਂ ਦੇ ਇਤਿਹਾਸਿਕ ਕ੍ਰਮ ਨੂੰ ਜ਼ਰੂਰੀ ਨਹੀਂ ਸਮਝਿਆ ਗਿਆ। ਬਿਹਾਗੜਾ ਰਾਗ ਵਿੱਚ ਤਿੰਨ ਸਲੋਕ ਭਾਈ ਮਰਦਾਨੇ ਦੇ ਨਾਂ ਨਾਲ ਸੰਬੰਧਿਤ ਹਨ। ਰਾਮਕਲੀ ਰਾਗ ਵਿੱਚ ਬਾਬਾ ਸੁੰਦਰ ਦਾ ਲਿਖਿਆ ਇਕ 'ਸਦ' ਹੈ ਅਤੇ ਗੁਰੂ ਉਸਤਤ ਵਿੱਚ ਲਿਖੀ ਸੱਤੇ ਬਲਵੰਡ ਦੀ ਵਾਰ ਹੈ। ਤੀਜੇ ਭਾਗ ਵਿੱਚ ਸਹਸਕ੍ਰਿਤੀ ਸਲੋਕ, ਗਾਥਾ, ਫੁਨਹੇ, ਚਉਬੋਲੇ, ਸਲੋਕ ਭਗਤ ਕਬੀਰ ਅਤੇ ਫਰੀਦ, ਸਵੈਯੇ, ਸਲੋਕ ਵਾਰਾਂ ਤੋਂ ਵਧੀਕ ਸਲੋਕ ਮ. ੯, ਮੁੰਦਾਵਣੀ ਅਤੇ ਰਾਗਮਾਲਾ ਸ਼ਾਮਲ ਹਨ।

## (ਗ) ਗੁਰਬਾਣੀ ਦਾ ਰਾਗਬੱਧ ਹੋਣਾ -

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਾਰੀ ਬਾਣੀ ੩੧ ਰਾਗਾਂ : ਸਿਰੀ ਰਾਗੁ, ਰਾਗੁ ਮਾਝ, ਰਾਗੁ ਗਉੜੀ, ਰਾਗੁ ਆਸਾ, ਰਾਗੁ ਗੂਜਰੀ, ਰਾਗੁ ਦੇਵਗੰਧਾਰੀ, ਰਾਗੁ ਬਿਹਾਗੜਾ, ਰਾਗੁ ਵਡਹੰਸ, ਰਾਗੁ ਸੋਰਠਿ, ਰਾਗੁ ਧਨਾਸਰੀ, ਰਾਗੁ ਜੈਤਸਰੀ, ਰਾਗੁ ਟੋਡੀ, ਰਾਗੁ ਬੈਰਾੜੀ, ਰਾਗੁ ਤਿਲੰਗ, ਰਾਗੁ ਸੂਹੀ, ਰਾਗੁ ਬਿਲਾਵਲ, ਰਾਗੁ ਗੋਡ, ਰਾਗੁ ਰਾਮਕਲੀ, ਰਾਗੁ ਨਟ ਨਾਰਾਇਨ, ਰਾਗੁ ਮਾਲੀ ਗਉੜਾ, ਰਾਗੁ ਮਾਰੂ, ਰਾਗੁ ਤੁਖਾਰੀ, ਰਾਗੁ ਕੇਦਾਰਾ, ਰਾਗੁ ਭੈਰਉ, ਰਾਗੁ ਬਸੰਤ, ਰਾਗੁ ਸਾਰੰਗ, ਰਾਗੁ ਮਲਾਰ, ਰਾਗੁ ਕਾਨੜਾ, ਰਾਗੁ ਕਲਿਆਨ, ਰਾਗੁ ਪ੍ਰਭਾਤੀ, ਰਾਗੁ ਜੈਜਾਵੰਤੀ ਹੇਠਾਂ ਦਰਜ ਹੈ। ਕਈ ਥਾਂ ੩੧ ਰਾਗਾਂ ਦੇ ਨਾਲ-ਨਾਲ ਦੋ-ਦੋ ਰਾਗਾਂ ਨੂੰ ਮਿਲਾ ਕੇ ਵਰਤਿਆ ਗਿਆ ਹੈ ਜਿਵੇਂ ਗਉੜੀ ਮਾਝ, ਆਸਾ ਕਾਫੀ, ਤਿਲੰਗ ਕਾਫੀ, ਸੂਹੀ ਕਾਫੀ, ਸੂਹੀ ਲਲਿਤ, ਬਿਲਾਵਲ ਗੋਡ, ਮਾਰੂ ਕਾਫੀ, ਬਸੰਤੁ ਹਿੰਡੋਲ, ਕਲਿਆਨ ਭੂਪਾਲੀ, ਪ੍ਰਭਾਤੀ ਬਿਭਾਸ ਅਤੇ ਰਾਗੁ ਆਸਾ ਵਿੱਚ ਆਸਾਵਰੀ। ਇਨ੍ਹਾਂ ਸਭ ਰਾਗਾਂ ਵਿੱਚ ਬਾਣੀ ਦੇ ਗਾਇਨ ਲਈ ੧੭ ਘਰ ਦਰਜ

ਹਨ। ਘਰਾਂ ਦਾ ਸੰਬੰਧ ਤਾਲ ਨਾਲ ਹੈ। ਇਸ ਤੋਂ ਸੰਕੇਤ ਮਿਲਦਾ ਹੈ ਕਿ ਅਮਕੇ ਸ਼ਬਦ ਨੂੰ ਉਸੇ ਰਾਗ ਵਿੱਚ ਗਾਇਨ ਕਰਨਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਏ ੩੧ ਰਾਗਾਂ ਵਿਚੋਂ ਗੁਰੂ ਨਾਨਕ ਦੇਵ ਜੀ ਨੇ ੧੯ ਰਾਗਾਂ ਵਿੱਚ, ਗੁਰੂ ਅਮਰਦਾਸ ਜੀ ਨੇ ੧੭ ਰਾਗਾਂ ਵਿੱਚ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਤੀਹ-ਤੀਹ ਰਾਗਾਂ ਵਿੱਚ ਅਤੇ ਗੁਰੂ ਤੇਗ ਬਹਾਦਰ ਜੀ ਨੇ ੧੫ ਰਾਗਾਂ ਵਿੱਚ ਬਾਣੀ ਰਚੀ ਹੈ। ਇੱਕਤੀਵੇਂ ਰਾਗ ਜੈਜਾਵੰਤੀ ਦੀ ਵਰਤੋਂ ਕੇਵਲ ਗੁਰੂ ਤੇਗ ਬਹਾਦਰ ਜੀ ਨੇ ਹੀ ਕੀਤੀ ਹੈ। ਗੁਰੂ ਅੰਗਦ ਦੇਵ ਜੀ ਨੇ ਰਾਗਾਂ ਵਿੱਚ ਬਾਣੀ ਨਹੀਂ ਉਚਾਰੀ, ਉਨ੍ਹਾਂ ਨੇ ਕੇਵਲ ਸਲੋਕਾਂ ਦੀ ਹੀ ਰਚਨਾ ਕੀਤੀ, ਜੋ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਈਆਂ ਵਾਰਾਂ ਨਾਲ ਦਰਜ ਹਨ। ਹਿੰਦੂ ਅਤੇ ਮੁਸਲਮਾਨ ਭਗਤਾਂ ਤੇ ਸੰਤਾਂ ਵਿਚੋਂ ਆਕਾਰ ਦੇ ਲਿਹਾਜ਼ ਨਾਲ ਭਗਤ ਕਬੀਰ ਜੀ ਦੀ ਬਾਣੀ ਸਭ ਤੋਂ ਵੱਧ ਹੈ। ਭਗਤ ਕਬੀਰ ਅਤੇ ਭਗਤ ਨਾਮਦੇਵ ਜੀ ਨੇ ੧੮ ਰਾਗਾਂ ਵਿੱਚ, ਭਗਤ ਰਵਿਦਾਸ ਜੀ ਨੇ ੧੬ ਰਾਗਾਂ ਵਿੱਚ ਬਾਣੀ ਦੀ ਰਚਨਾ ਕੀਤੀ ਹੈ। ਭਗਤ ਤ੍ਰਿਲੋਚਨ ਅਤੇ ਭਗਤ ਬੇਣੀ ਜੀ ਨੇ ਤਿੰਨ-ਤਿੰਨ ਰਾਗਾਂ ਵਿੱਚ, ਭਗਤ ਧੰਨਾ ਜੀ, ਭਗਤ ਜੈਦੇਵ ਅਤੇ ਬਾਬਾ ਫਰੀਦ ਜੀ ਨੇ ਦੋ-ਦੋ ਰਾਗਾਂ ਵਿੱਚ ਬਾਣੀ ਰਚੀ ਹੈ। ਭਗਤ ਸੈਣ, ਭਗਤ ਪੀਪਾ, ਭਗਤ ਸਧਨਾ, ਭਗਤ ਰਾਮਾਨੰਦ, ਭਗਤ ਪਰਮਾਨੰਦ ਅਤੇ ਸੂਰਦਾਸ ਦੇ ਇਕ-ਇਕ ਰਾਗ ਵਿੱਚ ਸ਼ਬਦ ਮਿਲਦੇ ਹਨ।

'ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਪੁਸਤਕ ਵਿੱਚ ਦੱਸਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਰਾਗਾਂ ਦਾ ਸੰਗੀਤ ਢੰਗ ਭਾਰਤੀ ਸਨਾਤਨੀ ਰਾਗ ਪਰੰਪਰਾ ਨਾਲੋਂ ਭਿੰਨ ਹੈ। ਇਸ ਵਿੱਚ ਆਏ ਕੁਝ ਰਾਗਾਂ ਦਾ ਸੁਰ ਬਿਲਕੁਲ ਨਵਾਂ ਤੇ ਨਿਖਰਵਾਂ ਹੈ, ਜੋ ਭਾਰਤੀ ਸੰਗੀਤ ਸ਼ਾਸਤ੍ਰ ਨੂੰ ਇਕ ਵੱਡੀ ਦੇਣ ਹੈ। ਇਸ ਵਿਚਲੇ ਰਾਗ ਪ੍ਰਬੰਧ ਨੇ ਭਾਰਤੀ ਰਾਗ ਵਿਦਿਆ ਦੀ ਸੰਸਕ੍ਰਿਤੀ ਨੂੰ ਕੇਵਲ ਸੰਭਾਲਿਆ ਹੀ ਨਹੀਂ, ਸਗੋਂ ਇਸ ਨੂੰ ਵਿਕਸਿਤ ਕਰਕੇ ਮਹਾਨ ਯੋਗਦਾਨ ਪਾਇਆ ਹੈ। ਇਸ ਗ੍ਰੰਥ ਵਿੱਚ ਸ਼ਬਦ ਅਤੇ ਸੰਗੀਤ ਦਾ ਸੰਜੋਗ ਹੈ। ਦੈਵੀ ਸੰਦੇਸ਼ ਨੂੰ ਵਿਸ਼ੇਸ਼ ਰਾਗ ਤਾਲ ਵਿੱਚ ਸੰਜੋਇਆ ਗਿਆ ਹੈ। ਅਧਿਆਤਮਿਕ ਉਪਦੇਸ਼ ਨੂੰ ਸੰਗੀਤ ਦੇ ਸੁਰਾਂ ਨਾਲ ਰਸ-ਭਿੰਨਾ, ਮਧੁਰ ਅਤੇ ਸਾਰਗ੍ਰਾਹੀ ਬਣਾਇਆ ਹੈ। ਗੁਰਬਾਣੀ ਦੇ ਰਾਗ ਵਿੱਚ ਪਰਮਾਤਮਾ ਦੀ ਸੱਦ ਹੈ, ਇਹ ਸਿਰਜਣਹਾਰ ਦੀ ਇਲਾਹੀ ਧੁਨ ਹੈ, ਜਿਸ ਵਿੱਚ ਉਸ ਦੀ ਹੋਂਦ ਵਿਆਪਕ ਹੈ। ਗੁਰਬਾਣੀ ਦੇ ਰਾਗਮਈ ਬੋਲ ਮਾਨਵ ਨੂੰ ਸ਼ਾਂਤ ਅਤੇ ਤ੍ਰਾਵਤ ਪ੍ਰਭਾਵ ਨਾਲ ਜੀਵਨ ਦਾਨ ਦਿੰਦੇ ਹਨ ਅਤੇ ਜੀਵਨ ਦੇ ਸੁੱਕੇ ਮੰਡਲ ਵਿੱਚ ਖੇੜਾ ਉਤਪੰਨ ਕਰਨ ਵਾਲੇ ਹਨ।

## (ਘ) ਭਾਰਤੀ ਭਾਸ਼ਾਵਾਂ ਦਾ ਲਾਸਾਨੀ ਖ਼ਜ਼ਾਨਾ ਅਤੇ ਕਾਵਿ ਖੇਤਰ ਦਾ ਸ਼ਾਹਕਾਰ -

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ ਦੇ ਪਦਿਆਂ ਦੀ ਸੰਖਿਆ ੫੮੭੬ ਹੈ। ਇਸ ਗ੍ਰੰਥ ਵਿੱਚ ਬਾਣੀ ਦੀ ਭਾਸ਼ਾ ਪੰਜਾਬੀ, ਸਧੁਕੜੀ, ਪ੍ਰਾਕ੍ਰਿਤ, ਅਪਭ੍ਰੰਸ਼, ਬ੍ਰਜ, ਅਵਧੀ, ਗੁਜਰਾਤੀ, ਮਰਾਠੀ, ਬੰਗਲਾ ਅਤੇ ਫ਼ਾਰਸੀ ਦੇ ਸ਼ਬਦਾਂ ਦਾ ਮਿਸ਼ਰਨ ਹੈ। ਡਾ. ਟਰੰਪ ਨੇ ਇਸ ਗ੍ਰੰਥ ਨੂੰ ਪੁਰਾਤਨ ਹਿੰਦਵੀ ਉਪਭਾਸ਼ਾਵਾਂ ਦਾ ਖ਼ਜ਼ਾਨਾ ਕਿਹਾ ਹੈ। **ਡੰਕਨ ਗ੍ਰੀਨਲੀਜ਼** ਨੇ '**ਗੌਸਪਲ ਆਫ਼ ਦੀ ਗੁਰੂ ਗ੍ਰੰਥ ਸਾਹਿਬ**' ਵਿਚ ਲਿਖਿਆ ਹੈ ਕਿ '**ਦੁਨੀਆਂ ਦੀਆਂ ਧਰਮ ਪੁਸਤਕਾਂ ਵਿਚੋਂ ਸ਼ਾਇਦ ਹੀ ਕਿਸੇ ਹੋਰ ਧਰਮ ਪੁਸਤਕ ਨੂੰ ਅਜਿਹੀ ਸਾਹਿਤਿਕ ਪੱਧਰ ਜਾਂ ਅਨੁਭਵੀ ਗਿਆਨ ਦੀ ਅਜਿਹੀ ਨਿਰੰਤਰ ਉਚਾਈ ਪ੍ਰਾਪਤ ਹੋ ਸਕੀ ਹੈ .... ਸੋ ਗੁਰੂ ਗ੍ਰੰਥ ਸਾਹਿਬ ਜੀ ਮਹਾਨ ਧਾਰਮਿਕ ਮਹੱਤਾ ਦੇ ਮਾਲਕ ਹੋਣ ਦੇ ਨਾਲ-ਨਾਲ ਵਿਸ਼ਵ ਕਾਵਿ ਖੇਤਰ ਦੇ ਇਕ ਸ੍ਰੇਸ਼ਟ ਸ਼ਾਹਕਾਰ ਵੀ ਹਨ।**' ਸਾਰੀ ਗੁਰਬਾਣੀ ਕਾਵਿ-ਬੱਧ ਤੇ ਨਿਯਮ-ਬੱਧ ਹੋਣ ਤੋਂ ਇਲਾਵਾ ਛੰਦ-ਬੱਧ, ਰਾਗ-ਬੱਧ ਤੇ ਤਾਲ-ਬੱਧ ਵੀ ਹੈ। ਇਸ ਪਾਵਨ ਗ੍ਰੰਥ ਵਿੱਚ ਹਰ ਸਮੇਂ, ਸਥਾਨ ਤੇ ਸਥਿਤੀ ਨਾਲ ਸੰਬੰਧਿਤ ਮਨੁੱਖ ਦੇ ਸੁਧਾਰ, ਉਧਾਰ ਤੇ ਵਿਕਾਸ ਲਈ ਜੋ ਸਿਖਿਆ ਵਿਦਿਤ ਹੈ, ਉਹ ਜਿਸ ਸਾਹਿਤਿਕ ਰੰਗ ਤੇ ਕਲਾਤਮਿਕ ਢੰਗ ਨਾਲ ਪ੍ਰਗਟੀ ਹੈ, ਉਹ ਬੜੀ ਅਨੂਠੀ, ਰੂਹ ਨੂੰ ਖਿੜਾਉਣ ਵਾਲੀ ਤੇ ਦਿਲ-ਟੁੰਬਵੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਇਸ ਵਿਸ਼ੇਸ਼ਤਾ ਤੋਂ ਮੁਤਾਸਿਰ ਹੋ ਕੇ ਹੀ ਵਿਸ਼ਵ ਦੇ ਸਰਬ ਉੱਚ ਨੋਬਲ ਪੁਰਸਕਾਰ ਨਾਲ ਸਨਮਾਨਿਤ ਹੋਣ ਵਾਲੀ ਮਿਸੇਜ਼ ਐਸ. ਪਰਲ ਬੱਕ ਨੇ ਇਸ ਗ੍ਰੰਥ ਦੇ ਅਧਿਐਨ ਉਪਰੰਤ ਲਿਖਿਆ ਹੈ, "ਮੈਂ ਹੋਰ ਮਹਾਨ ਧਰਮਾਂ ਦੀਆਂ ਧਰਮ-ਪੁਸਤਕਾਂ ਵੀ ਪੜ੍ਹੀਆਂ-ਵਿਚਾਰੀਆਂ ਹਨ। ਪਰ ਦਿਲ ਤੇ ਮਨ ਨੂੰ ਟੁੰਬਣ ਦੀ ਜੋ ਸ਼ਕਤੀ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਦਿਆਂ ਵਿਚਾਰਦਿਆਂ ਅਨੁਭਵ ਹੋਈ ਹੈ ਉਹ ਹੋਰ ਕਿਸੇ ਵੀ ਧਰਮ ਦੀ ਧਰਮ-ਪੁਸਤਕ ਤੋਂ ਹਾਸਿਲ ਨਹੀਂ ਹੋ ਸਕੀ।"

## (ਙ) ਰੱਬੀ ਕਲਾਮ -

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਅਕਾਲ ਪੁਰਖ ਦੇ ਆਪਣੇ ਬੋਲ ਹਨ। ਇਹ ਸ਼ਬਦ ਪਰਮਾਤਮਾ ਦੇ ਆਪਣੇ ਬਚਨ ਹਨ। ਗੁਰਬਾਣੀ ਸਹੀ ਅਰਥਾਂ ਵਿੱਚ ਰੱਬੀ ਕਲਾਮ ਜਾਂ ਬ੍ਰਹਮ ਬਾਣੀ ਹੈ। ਇਹ ਸਿੱਖ ਸਤਿਗੁਰਾਂ ਦੇ ਬਚਨ ਅਨੁਸਾਰ 'ਪ੍ਰਭ ਕੀ ਬਾਣੀ', 'ਗੋਵਿੰਦ ਕੀ ਬਾਣੀ' ਤੇ 'ਧੁਰ ਕੀ ਬਾਣੀ' ਹੈ।

**੧) ਜਪਿ ਮਨ ਮੇਰੇ ਗੋਵਿੰਦ ਕੀ ਬਾਣੀ॥**
**ਸਾਧੂ ਜਨ ਰਾਮੁ ਰਸਨ ਵਖਾਣੀ॥**

(ਰਾਗੁ ਗਉੜੀ ਮ.੫, ਪੰਨਾ ੧੯੨)

**੨) ਧੁਰ ਕੀ ਬਾਣੀ ਆਈ॥**
**ਤਿਨਿ ਸਗਲੀ ਚਿੰਤ ਮਿਟਾਈ॥**

(ਰਾਗੁ ਸੋਰਠਿ ਮ.੫, ਪੰਨਾ ੬੨੮)

ਇਹ ਪਾਵਨ ਬਾਣੀ ਆਤਮਿਕ ਅਨੁਭਵ ਹੈ, ਜੋ ਨਾਮ ਜਪਣ ਵਾਲੇ ਗੁਰੂਆਂ, ਭਗਤਾਂ ਅਤੇ ਮਹਾਪੁਰਖਾਂ ਨੂੰ ਪ੍ਰਾਪਤ ਹੋਇਆ ਹੈ। ਪ੍ਰਭੂ ਦੇ ਇਹ ਸ਼ਬਦ ਗਿਆਨ ਰੂਪ ਦੀਵੇ ਵਾਂਗੂ ਹਨ, ਜੋ ਜੀਵ ਦੇ ਮਨ ਦਾ ਅੰਧੇਰਾ ਦੂਰ ਕਰਕੇ ਆਤਮ ਪ੍ਰਕਾਸ਼ ਕਰ ਦਿੰਦੇ ਹਨ :

**੧) ਜੈਸੀ ਮੈ ਆਵੈ ਖਸਮ ਕੀ ਬਾਣੀ**
**ਤੈਸੜਾ ਕਰੀ ਗਿਆਨੁ ਵੇ ਲਾਲੋ ॥**

(ਰਾਗੁ ਸੂਹੀ ਮ.੫, ਪੰਨਾ ੭੬੨)

**੨) ਹਉ ਆਪਹੁ ਬੋਲਿ ਨ ਜਾਣਦਾ ॥**
**ਮੈ ਕਹਿਆ ਸਭੁ ਹੁਕਮਾਉ ਜੀਉ ॥**

(ਰਾਗੁ ਵਡਹੰਸ ਮ.੧, ਪੰਨਾ ੫੬੬)

ਗੁਰੂ ਰਾਮਦਾਸ ਜੀ ਨੇ ਹੋਰ ਫੁਰਮਾਇਆ ਹੈ :

**ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰਸਿਖਹੁ**
**ਹਰਿ ਕਰਤਾ ਆਪਿ ਮੁਹਹੁ ਕਢਾਇ ॥**

(ਰਾਗੁ ਗਉੜੀ ਮ.੪, ਪੰਨਾ ੩੦੮)

ਇਵੇਂ ਇਹ ਮਨੋਹਰ ਬਾਣੀ ਨੂਰਾਨੀ ਸਤਿਗੁਰਾਂ ਤੇ ਭਗਤਾਂ ਦੇ ਮੁਖਾਰਬਿੰਦ ਤੋਂ ਸਹਿਜ ਸੁਭਾ ਨਿਕਲਦੀ ਰਹੀ ਹੈ, ਜੋ ਆਪ ਸਦੀਵੀ ਸੱਚ (Eternal Reality) ਨਾਲ ਸਿੱਧੇ ਤੌਰ ਤੇ ਕੇਵਲ ਜੁੜੇ ਹੀ ਨਹੀਂ, ਇਕਸੁਰ ਵੀ ਹੋਏ ਪਏ ਸਨ। ਇਸੇ ਕਰਕੇ ਗੁਰੂ ਗ੍ਰੰਥ ਸਾਹਿਬ ਬ੍ਰਹਮ ਗਿਆਨ ਦੀ ਜਾਗਦੀ ਜੋਤਿ ਅਤੇ ਸਤਿਗੁਰਾਂ ਦਾ ਆਤਮ ਸਰੂਪ ਮੰਨੇ ਗਏ ਹਨ। ਇਹ ਪਵਿਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿੱਖਾਂ ਦੇ ਕੇਵਲ ਇਕ ਧਰਮ ਗ੍ਰੰਥ (Scripture) ਹੀ ਨਹੀਂ, ਸਗੋਂ ਉਨ੍ਹਾਂ ਦੇ ਪੂਜਨੀਕ ਤੇ ਪ੍ਰਗਟ ਗੁਰੂ, ਸਦੀਵੀ ਤੇ ਸਾਖਿਆਤ ਇਸ਼ਟ ਵੀ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹੋਣ ਕਰਕੇ ਆਪਣੀ ਬਾਣੀ ਰਾਹੀਂ ਆਪਣੇ ਪਿਆਰਿਆਂ ਨਾਲ ਬੋਲ-ਚਾਲ ਕਰਦੇ ਹਨ। ਇਸੇ ਲਈ ਇਨ੍ਹਾਂ ਨੂੰ ਗੁਰਬਾਣੀ ਭਾਵ ਗੁਰੂ ਦੀ ਆਵਾਜ਼ ਵੀ ਆਖਿਆ ਜਾਂਦਾ ਹੈ। ਜੋ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਬਾਣੀ ਨੂੰ ਪੜ੍ਹਦਾ, ਸੁਣਦਾ ਤੇ ਗਾਉਂਦਾ ਹੈ ਅਤੇ ਉਨ੍ਹਾਂ ਦੇ ਬਚਨਾਂ ਤੇ ਅਮਲ ਕਰਦਾ ਹੈ, ਉਸ ਦਾ ਰਿਸ਼ਤਾ ਸਤਿਗੁਰਾਂ ਨਾਲ ਸਿੱਧਾ ਤੇ ਜ਼ਾਤੀ ਤੌਰ ਤੇ ਜੁੜ ਜਾਂਦਾ ਹੈ ਅਤੇ ਉਹ ਵਡਭਾਗੀ ਆਤਮ ਗਿਆਨ ਦਾ ਭਾਗੀ ਬਣ ਜਾਂਦਾ ਹੈ। ਗੁਰੂ ਰਾਮਦਾਸ ਜੀ ਦੇ ਬਚਨ ਹਨ :

**ਬਾਣੀ ਗੁਰੂ ਗੁਰੂ ਹੈ ਬਾਣੀ ॥**
**ਵਿਚਿ ਬਾਣੀ ਅੰਮ੍ਰਿਤ ਸਾਰੇ ॥**
**ਗੁਰਬਾਣੀ ਕਹੈ ਸੇਵਕੁ ਜਨੁ ਮਾਨੈ ॥**

**ਪਰਤਖਿ ਗੁਰੂ ਨਿਸਤਾਰੇ ॥**

**(ਗੁ.ਗ੍ਰੰ. ਸਾਹਿਬ, ਪੰਨਾ ੬੮੭)**

## (ਚ) ਸਿੱਖਾਂ ਦਾ ਅਧਿਆਤਮਿਕ ਇਸ਼ਟ ਅਤੇ ਧਾਰਮਿਕ ਰਹਿਬਰ -

ਇਹ ਸਚਾਈ ਹੈ ਕਿ ਸੰਸਾਰ ਦੀ ਕਿਸੇ ਵੀ ਹੋਰ ਧਰਮ ਪੁਸਤਕ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮਾਨ ਪਾਵਨ ਪਦਵੀ ਪ੍ਰਾਪਤ ਨਹੀਂ। ਸੰਸਾਰ ਪ੍ਰਸਿੱਧ ਇਤਿਹਾਸਕਾਰ ਟਾਇਨਬੀ (Toynbee) ਦਾ ਇਹ ਕਥਨ ਯਾਦ ਰੱਖਣ ਵਾਲਾ ਹੈ : **"ਗੁਰੂ ਗ੍ਰੰਥ ਸਾਹਿਬ ਸੰਸਾਰ ਦੇ ਸਾਰੇ ਧਰਮ ਗ੍ਰੰਥਾਂ ਨਾਲੋਂ ਸਭ ਤੋਂ ਵੱਧ ਸਤਿਕਾਰੇ ਤੇ ਸਨਮਾਨੇ ਜਾਂਦੇ ਹਨ। ਇਹ ਸਿੱਖਾਂ ਲਈ ਅਜਿਹੀ ਮਹੱਤਾ ਤੇ ਮਾਨਤਾ ਦੇ ਵਧੇਰੇ ਭਾਗੀ ਹਨ, ਜੋ ਮੁਸਲਮਾਨਾਂ ਲਈ ਕੁਰਾਨ, ਈਸਾਈਆਂ ਲਈ ਅੰਜੀਲ ਤੇ ਯਹੂਦੀਆਂ ਲਈ ਤੌਰਾਤ ਵਾਸਤੇ ਵਿਦਿਤ ਹੈ। ਇਹ ਤਾਂ ਸਿੱਖਾਂ ਦੇ ਸਦੀਵੀ ਤੇ ਸਾਖਿਆਤ ਗੁਰੂ ਹਨ।"** (Toynbee in the UNESCO's selections from Sacred writings of the Sikhism, Page 9)

ਡਾ. ਹਰਨਾਮ ਸਿੰਘ ਸ਼ਾਨ ਸਿੱਖ ਪੰਥ ਦੇ ਮਹਾਨ ਵਿਦਵਾਨ ਨੇ ਢੁਕਵਾਂ ਲਿਖਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਸਿੱਖਾਂ ਦੇ ਕੇਵਲ ਧਾਰਮਿਕ ਰਹਿਬਰ ਅਤੇ ਅਧਿਆਤਮਿਕ ਇਸ਼ਟ ਹੀ ਨਹੀਂ, ਸਗੋਂ ਹਰ ਤਰ੍ਹਾਂ ਜੀਵਨ ਅਗਵਾਈ ਕਰਨ ਵਾਲੇ ਸਦਾਚਾਰਕ ਆਗੂ, ਸਮਾਜਿਕ ਰਹਿਬਰ, ਸਭਿਆਚਾਰਕ ਪਥ ਪ੍ਰਦਰਸ਼ਕ ਅਤੇ ਰਾਜਨੀਤਿਕ ਰਾਹ ਦਿਸੇਰੇ ਵੀ ਹਨ। ਇਹ ਤਾਂ ਉਨ੍ਹਾਂ ਨੂੰ ਜ਼ਾਤੀ ਤੇ ਜਮਾਤੀ ਤੌਰ ਤੇ ਇਕ ਦੂਜੇ ਨਾਲ ਜੋੜੇ ਰੱਖਣ ਤੇ ਇਕ-ਮੁਠ ਰੱਖਣ ਲਈ ਸਰਬ-ਪ੍ਰਵਾਨਤ ਸ਼ਕਤੀ ਹਨ। ਸਿੱਖ ਧਰਮ ਦਾ ਆਧਾਰ ਰੂਪ, ਖਾਲਸਾ ਪੰਥ ਦਾ ਓਟ ਤੇ ਆਸਰਾ, ਸਿੱਖ ਸਭਿਆਚਾਰ ਦਾ ਮੂਲ ਸੋਮਾ ਤੇ ਸਿੰਘਤਵ ਦੀ ਸੰਚਾਲਕ ਸ਼ਕਤੀ ਵੀ ਗੁਰੂ ਗ੍ਰੰਥ ਸਾਹਿਬ ਹੀ ਹਨ। ਇਹ ਗੁਰੂ ਗ੍ਰੰਥ ਸਾਹਿਬ ਹੀ ਹਨ ਜਿਨ੍ਹਾਂ ਨੇ ਦੁਨੀਆਂ ਦੇ ਇਸ ਨਵੀਨ ਸਿੱਖ ਧਰਮ ਨੂੰ 'ਅਹਿਲੇ ਕਿਤਾਬ' ਹੋਣ ਦਾ ਮਾਣ ਵੀ ਪ੍ਰਾਪਤ ਕਰਾਇਆ ਹੈ। ਇਹ ਠੀਕ ਹੈ ਕਿ ਸਿੱਖੀ ਵਿੱਚ ਸਮੇਂ-ਸਮੇਂ ਉਦਾਸੀ ਤੇ ਨਿਰਮਲੇ, ਨਾਮਧਾਰੀ ਤੇ ਨਿਰੰਕਾਰੀ ਆਦਿਕ ਕਈ ਸੰਪਰਦਾਵਾਂ ਉਗਮਦੀਆਂ ਤੇ ਵਿਕਸਦੀਆਂ ਰਹੀਆਂ ਹਨ, ਪਰ ਸਭਨਾਂ ਦੇ ਸਾਂਝੇ ਇਸ਼ਟ ਤੇ ਓਟ-ਆਸਰਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਰਹੇ ਹੋਣ ਕਰਕੇ, ਅਜਿਹੀਆਂ ਸਭ ਧਿਰਾਂ ਸਿੱਖੀ ਦੇ ਘੇਰੇ ਅੰਦਰ ਹੀ ਵਿਚਰਦੀਆਂ ਰਹੀਆਂ ਹਨ ਤੇ ਵਿਚਰਦੀਆਂ ਰਹਿਣਗੀਆਂ। ਬਰਤਾਨਵੀ ਰਾਜ ਸਮੇਂ ਤੇ ਹੁਣ ਵੀ ਕੋਈ ਸਿੱਖ ਦੇਸ਼-ਭਗਤ ਜਾਂ ਸਰਕਾਰ ਪ੍ਰਸਤ, ਅਜੋਕੇ ਰਾਜਨੀਤਿਕ ਖੇਤਰ ਵਿੱਚ ਭਾਵੇਂ ਕੋਈ ਅਕਾਲੀ ਹੈ ਜਾਂ ਕਾਂਗਰਸੀ, ਸ਼ੋਸ਼ਲਿਸਟ ਹੈ ਜਾਂ ਕਮਿਊਨਿਸਟ; ਸਮਾਜਿਕ ਖੇਤਰ ਵਿੱਚ ਭਾਵੇਂ ਕੋਈ ਜੱਟ ਹੈ ਜਾਂ ਖੱਤਰੀ, ਲੁਬਾਣਾ ਹੈ ਜਾਂ ਰਾਮਦਾਸੀਆ;

ਸਭਨਾਂ ਦੇ ਨਿਸ਼ਚੇ ਦਾ ਕੇਂਦਰ (Focal Point) ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਣ ਕਰਕੇ, ਉਹ ਭਿੰਨ-ਭਿੰਨ ਹਿਤਾਂ, ਵਿਚਾਰਾਂ, ਪੱਧਰਾਂ ਤੇ ਜਾਤਾਂ ਦੇ ਧਾਰਨੀ ਜਾਂ ਪ੍ਰਤਿਨਿਧ ਹੋਣ ਤੇ ਬਾਵਜੂਦ ਸਭੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੀਸ ਨਿਵਾਉਂਦੇ, ਇਨ੍ਹਾਂ ਸਾਹਮਣੇ ਅਰਦਾਸਾਂ ਕਰਦੇ ਤੇ ਬਖ਼ਸ਼ਿਸ਼ਾਂ ਪ੍ਰਾਪਤ ਕਰਦੇ ਰਹਿੰਦੇ ਹਨ। ਪੰਜਾਬ ਤੋਂ ਬਾਹਰਲੇ ਭਾਰਤੀ ਪ੍ਰਾਂਤਾਂ ਅਤੇ ਦੇਸਾਂ-ਪ੍ਰਦੇਸਾਂ ਵਿੱਚ ਵੱਸ ਰਹੇ ਲੱਖਾਂ ਸਿੱਖਾਂ ਨੂੰ ਆਪਸ ਵਿੱਚ ਜੋੜਨ ਤੇ ਮੇਲਣ ਵਾਲੀ ਸ਼ਕਤੀ ਸਾਰਿਆਂ ਦੇ ਸਾਂਝੇ ਗੁਰਦੇਵ ਅਤੇ ਜੁਗੋ-ਜੁਗ ਅੱਟਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ।

## (ਭਾਗ ਦੂਜਾ)

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼ ਤੇ ਜੀਵਨ ਸਿਖਿਆ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼, ਵਿਚਾਰਧਾਰਾ ਤੇ ਜੀਵਨ ਸਿਖਿਆ ਨੂੰ ਦ੍ਰਿਸ਼ਟੀਗੋਚਰ ਕਰਨ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਨੇ ਮਧਕਾਲੀਨ ਸਮੇਂ ਦੀ ਰਾਜਨੀਤਿਕ, ਸਮਾਜਿਕ, ਸਭਿਆਚਾਰਕ, ਧਾਰਮਿਕ ਤੇ ਵਿਅਕਤੀਗਤ ਸਥਿਤੀ ਨੂੰ ਜਿਵੇਂ ਬਿਆਨ ਕੀਤਾ ਹੈ, ਉਸ ਦੀ ਜਾਣਕਾਰੀ ਇਸ ਗ੍ਰੰਥ ਦੀ ਸਿਖਿਆ ਦੇ ਮਹੱਤਵ ਨੂੰ ਸਮਝਣ ਅਤੇ ਉਨ੍ਹਾਂ ਹਾਲਾਤਾਂ ਦੇ ਜਾਇਜ਼ੇ ਲਈ ਅਤਿ ਜ਼ਰੂਰੀ ਹੈ।

## (ੳ) ਮਧਕਾਲੀਨ ਸਮੇਂ ਦੀ ਸਥਿਤੀ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦੇ ਸਾਹਮਣੇ ਮੱਧਕਾਲ ਦੇ ਸਰਬ-ਪੱਖੀ ਹਾਲਾਤ ਸਨ। ਵੈਸੇ ਸਮਾਂ ਉਦੋਂ ਵੀ ਕਲਿਜੁਗ ਦਾ ਸੀ ਤੇ ਹੁਣ ਵੀ ਕਲਿਜੁਗ ਦਾ ਹੈ।

### (i) ਕਲਿਜੁਗ :

ਗੁਰਬਾਣੀ ਵਿੱਚ ਕਲਿਜੁਗ ਦੇ ਸਮੇਂ ਦੀ ਵਾਸਤਵਿਕਤਾ ਨੂੰ ਉਲੀਕਦਿਆਂ ਦਰਸਾਇਆ ਹੈ :

**ਇਸ ਕਲਿਜੁਗ ਮਹਿ ਕਰਮ ਧਰਮ ਨ ਕੋਈ॥**
**ਕਲੀ ਕਾ ਜਨਮ ਚੰਡਾਲ ਕੈ ਘਰਿ ਹੋਈ ॥**

(ਗਉੜੀ ਮ. ੩, ਪੰਨਾ ੧੬੧)

ਕਲਿਜੁਗ ਦੇ ਲੱਛਣ ਵੀ ਦਸੇ ਹਨ :

**ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥**
**ਅੰਧੇ ਕਾ ਨਾਉ ਪਾਰਖੁ ਕਲੀ ਕਾਲ ਵਿਡਾਣੈ ॥** .....
**ਮੀਠੇ ਕਉ ਕਉੜਾ ਕਹੈ ਕੜੂਏ ਕੋ ਮੀਠਾ॥**
**ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥**

(ਗਉੜੀ ਮ. ੧, ਪੰਨਾ ੨੨੯)

ਕਲਿਜੁਗ ਵਿੱਚ ਮਤਲਬਪ੍ਰਸਤੀ, ਖ਼ੁਦਪ੍ਰਸਤੀ ਪ੍ਰਧਾਨ ਹੈ। ਅਧਿਆਤਮ ਵੱਲ ਕਿਸੇ ਦੀ ਰੁਚੀ ਨਹੀਂ। ਪ੍ਰਭੂ ਨਾਮ ਜਪਣ ਵਾਲੇ ਤਾਂ ਕੇਵਲ ਬਦਨਾਮੀ ਦੇ ਭਾਗੀ ਹਨ :

**ਜੇ ਕਉ ਸਤਿ ਕਰੈ ਸੋ ਛੀਜੈ**
**ਤਪ ਘਰਿ ਤਪੁ ਨ ਹੋਈ ॥**

**ਜੇ ਕਉ ਨਾਉ ਲਏ ਬਦਨਾਵੀ**
**ਕਲਿ ਕੇ ਲਖਣ ਏਹੀ ॥**

(ਰਾਮਕਲੀ ਮ.੧, ਪੰਨਾ ੯੦੨)

## (ii) ਰਾਜਨੀਤਿਕ ਸਥਿਤੀ :

ਭਾਰਤ ਅੰਦਰ ਮੱਧਕਾਲ ਵਿੱਚ ਹੀ ਲੋਧੀ ਪਠਾਣਾਂ ਤੋਂ ਬਾਅਦ ਮੁਗਲ ਰਾਜ ਕਾਇਮ ਹੋਇਆ ਸੀ। ਮੁਗਲ ਬਾਦਸ਼ਾਹ ਜ਼ਹੀਰ-ਉਦ-ਦੀਨ ਬਾਬਰ ਦਾ ਹਮਲਾ ਸੰਨ ੧੫੨੧ ਈ. ਵਿੱਚ ਹਿੰਦੁਸਤਾਨ ਤੇ ਹੋਇਆ ਅਤੇ ਉਸ ਹਮਲੇ ਦੌਰਾਨ ਜੋ ਖੂਨਰੇਜ਼ੀ, ਲੁਟਮਾਰ, ਹਫੜਾ-ਦਫੜੀ, ਮਨੁੱਖੀ ਤੇ ਇਸਤ੍ਰੀ ਪੱਤ-ਹੀਨਤਾ ਦੇ ਜ਼ੁਲਮ ਢਾਹੇ ਗਏ, ਉਸ ਦਾ ਵਰਣਨ ਗੁਰੂ ਨਾਨਕ ਦੇਵ ਜੀ ਨੇ ਬੜੇ ਬੇਬਾਕ ਢੰਗ ਨਾਲ ਕੀਤਾ ਹੈ :

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥**

(ਆਸਾ ਮ. ੧, ਪੰਨਾ ੩੬੦)

ਗੁਰੂ ਨਾਨਕ ਦੇਵ ਜੀ ਨੇ ਇਹੋ ਨਹੀਂ, ਬਾਬਰ ਦੀ ਜਾਬਰ ਫ਼ੌਜ, ਜਿਸ ਨੇ ਲੋਧੀ ਪਠਾਣਾਂ ਨਾਲ ਜੰਗ ਕੀਤੀ ਸੀ, ਨੂੰ 'ਪਾਪ ਕੀ ਜੰਞ' ਕਹਿ ਕੇ ਗਰਦਾਨਦਿਆਂ ਉਸ ਫੌਜ ਵੱਲੋਂ ਕੀਤੀ ਗਈ ਕਤਲੋਗਾਰਤ ਨੂੰ 'ਖੂਨ ਕੇ ਸੋਹਿਲੇ' ਕਿਹਾ ਹੈ:

**ਪਾਪ ਕੀ ਜੰਞ ਲੈ ਕਾਬਲਹੁ ਧਾਇਆ**
**ਜੋਰੀ ਮੰਗੈ ਦਾਨ ਵੇ ਲਾਲੋ ॥**
**ਸਰਮੁ ਧਰਮੁ ਦੁਇ ਛਪਿ ਖਲੋਇ**
**ਕੂੜੁ ਫਿਰੈ ਪਰਧਾਨੁ ਵੇ ਲਾਲੋ ॥**
**ਖੂਨ ਕੇ ਸੋਹਿਲੇ ਗਾਵੀਅਹਿ ਨਾਨਕ**
**ਰਤੁ ਕਾ ਕੁੰਗੂ ਪਾਇ ਵੇ ਲਾਲੋ ॥**

(ਰਾਗੁ ਤਿਲੰਗ ਮ. ੧, ਪੰਨਾ ੭੨੩)

ਮੁਗਲਾਂ ਦੀ ਜ਼ਾਲਮ ਫ਼ੌਜ ਦੇ ਕਹਿਰਾਂ ਦੇ ਨਤੀਜੇ ਵਜੋਂ ਪਠਾਣ ਹਾਕਮਾਂ ਅਤੇ ਆਮ ਲੁਕਾਈ ਉਤੇ ਜੋ ਬਿਪਤਾ ਵਾਪਰੀ ਅਤੇ ਖਾਸ ਕਰਕੇ ਇਸਤ੍ਰੀ ਜਾਤੀ ਦੀ ਜੋ ਬੇਪਤੀ ਤੇ ਦੁਰਗਤੀ ਹੋਈ, ਉਸ ਦੀ ਵਿਆਪਕ ਕੁਰਲਾਹਟ ਦੀ ਪੀੜਾ ਨੂੰ ਮਹਿਸੂਸ ਕਰਦਿਆਂ ਗੁਰੂ ਨਾਨਕ ਦੇਵ ਜੀ ਨੇ ਉਲਾਹਮਵੇਂ ਲਹਿਜੇ ਵਿੱਚ ਪਰਮਾਤਮਾ ਨੂੰ ਵੰਗਾਰ ਪਾਂਦਿਆਂ ਉਚਾਰਿਆ :

**ਏਤੀ ਮਾਰ ਪਈ ਕੁਰਲਾਣੇ**
**ਤੈਂ ਕੀ ਦਰਦੁ ਨ ਆਇਆ ॥**
**ਕਰਤਾ ਤੂ ਸਭਨਾ ਕਾ ਸੋਈ ॥**
**ਜੇ ਸਕਤਾ ਸਕਤੇ ਕਉ ਮਾਰੇ**

**ਤਾ ਮਨਿ ਰੋਸੁ ਨ ਹੋਈ ॥**
**ਸਕਤਾ ਸੀਹ ਮਾਰੇ ਪੈ ਵਗੈ**
**ਖਸਮੈ ਸਾ ਪੁਰਸਾਈ ॥**

(ਆਸਾ ਮ. ੧, ਪੰਨਾ ੩੬੦)

### (iii) ਹਾਕਮਾਂ ਅਤੇ ਅਹਿਲਕਾਰਾਂ ਦਾ ਜਾਬਰ ਤੇ ਅਨਿਆਂਕਾਰੀ ਹੋਣਾ:

ਮੱਧਕਾਲ ਦੇ ਜ਼ਮਾਨੇ ਵਿੱਚ ਰਾਜੇ ਤਾਂ ਸ਼ੀਹਾਂ ਵਾਂਗੂ ਖੂੰਖਾਰ ਸਨ, ਪਰ ਉਨ੍ਹਾਂ ਦੇ ਨਿਜ਼ਾਮ ਦੇ ਅਹਿਲਕਾਰ ਤੇ ਕਰਮਚਾਰੀ ਸ਼ਿਕਾਰੀ ਕੁੱਤਿਆਂ ਵਾਂਗੂ ਲੋਕਾਂ ਲਈ ਚੀਰ-ਫਾੜੂਏ ਸਨ:

**ਰਾਜੇ ਸੀਹ ਮੁਕਦਮ ਕੁਤੇ**
**ਜਾਇ ਜਗਾਇਨਿ ਬੈਠੇ ਸੁਤੇ ॥**
**ਚਾਕਰ ਨਹਦਾ ਪਾਇਨਿ ਘਾਉ**
**ਰਤੁ ਪਿਤੁ ਕੁਤਿਹੋ ਚਟਿ ਜਾਹੁ ॥**

(ਮਲਾਰ ਮ. ੧, ਪੰਨਾ ੧੨੮੮)

ਇਹੋ ਨਹੀਂ, ਹਾਕਮਾਂ ਵੱਲੋਂ ਥਾਪੇ ਹੱਕ-ਨਿਆਂ ਦੇ ਰਖਵਾਲੇ ਨਿਆਂਕਾਰ ਅਤਿ ਦਰਜੇ ਦੇ ਲੋਭੀ, ਦੰਭੀ ਤੇ ਵੱਢੀ ਖੋਰ ਸਨ। ਉਦੋਂ ਬਗੈਰ ਵੱਢੀ ਤੇ ਰਿਸ਼ਵਤ ਦੇ ਕੋਈ ਕੰਮ ਨਹੀਂ ਸਰਦਾ ਸੀ :

**ਰਾਜਾ ਨਿਆਉ ਕਰੇ ਹਥਿ ਹੋਇ ॥**
**ਦਰਸਨਿ ਦੇਖੀਐ ਦਇਆ ਨ ਹੋਇ ॥** .....
**ਕਹੈ ਖੁਦਾਇ ਨ ਮਾਨੈ ਕੋਇ ॥**

(ਰਾਗੁ ਮਾਝ ਮ. ੧, ਪੰਨਾ ੧੪੫)

ਹਾਕਮਾਂ ਵੱਲੋਂ ਥਾਪੇ ਨਿਆਂ ਕਰਨ ਵਾਲੇ ਕਾਜ਼ਿਆਂ ਉਪਰੋਂ ਵਿਖਾਵੇ ਲਈ ਤਸਬੀ ਫੜ ਕੇ ਮਜ਼ਬੀ ਭੇਖ ਧਾਰਿਆ ਹੋਇਆ ਸੀ, ਪਰ ਵੱਢੀ ਲੈ ਕੇ ਇਸਲਾਮੀ ਸ਼ਰੀਅਤ ਤੇ ਧਾਰਮਿਕ ਕਾਨੂੰਨ ਨੂੰ ਤੋੜ-ਮਰੋੜ ਕੇ ਹੱਕ-ਨਿਆਂ ਨੂੰ ਤਿਲਾਂਜਲੀ ਦੇ ਰਹੇ ਸਨ :

**ਕਾਜੀ ਹੋਇ ਕੈ ਬਹੈ ਨਿਆਇ**
**ਫੇਰੇ ਤਸਬੀ ਕਰੇ ਖੁਦਾਇ ॥**
**ਵਢੀ ਲੈ ਕੇ ਹਕੁ ਗਵਾਏ**
**ਜੇ ਕੋ ਪੁਛੈ ਤਾਂ ਪੜਿ ਸੁਣਾਏ ॥**

(ਰਾਮਕਲੀ ਮ. ੧, ਪੰਨਾ ੯੫੧)

### (iv) ਧਾਰਮਿਕ ਤੇ ਸਮਾਜਿਕ ਸਥਿਤੀ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪਣੇ ਸਮੇਂ ਦੇ ਧਾਰਮਿਕ ਤੇ ਸਮਾਜਿਕ ਹਾਲਤ ਦਾ ਪੂਰਾ ਜਾਇਜ਼ਾ ਲੈ ਕੇ ਉਸ ਸਮੇਂ ਦੇ ਲੋਕਾਂ ਦੀ ਵਾਸਤਵਿਕ ਹਾਲਤ ਨੂੰ ਵੀ

ਬਿਆਨ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਦੇ ਬਚਨ ਹਨ :

**ਤਟ ਤੀਰਥ ਹਮ ਨਵਖੰਡ ਦੇਖੇ ਹਟ ਪਟਣ ਬਜਾਰੈ ॥**

(ਗਉੜੀ ਮ. ੧, ਪੰਨਾ ੧੫੬)

ਇੱਥੋਂ ਸਾਫ ਪ੍ਰਗਟ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਆਪਣੇ ਸਮੇਂ ਵਿੱਚ ਤਟ-ਤੀਰਥ ਵੇਖੇ, ਹਟ, ਪਤਨ, ਬਾਜ਼ਾਰ ਵੇਖੇ। ਸਾਰੀ ਦੁਨੀਆਂ ਦੇ ਭਰਮਣ ਦੌਰਾਨ ਉਨ੍ਹਾਂ ਦੀ ਹਰ ਤਰ੍ਹਾਂ ਦੇ, ਕਿਸਮ-ਕਿਸਮ ਦੇ ਲੋਕਾਂ ਨਾਲ ਟੱਕਰ ਹੋਈ। ਉਨ੍ਹਾਂ ਨੂੰ ਮਜ਼ਬੀ ਲੋਕ ਮਿਲੇ, ਸ਼ੇਖ ਮਿਲੇ, ਪੀਰ, ਸਿਧ ਤੇ ਨਾਥ ਜੋਗੀ ਮਿਲੇ, ਪੰਡਿਤ ਤੇ ਵਿਦਵਾਨ ਮਿਲੇ, ਬਾਦਸ਼ਾਹ ਤੇ ਨਵਾਬ ਮਿਲੇ, ਫਿਰ ਨਾਲ ਹੀ ਰਾਖਸ਼ ਤੇ ਠੱਗ ਚੋਰ ਵੀ ਮਿਲੇ। ਇਨ੍ਹਾਂ ਸਭ ਦੀ ਅਸਲੀਅਤ ਦਾ ਉਲੇਖ ਕਰਦਿਆਂ ਗੁਰੂ ਸਾਹਿਬ ਨੇ ਇਹ ਵੀ ਦੱਸਿਆ ਕਿ ਉਦੋਂ ਕਾਜ਼ੀ ਮੁਸਲਮਾਣਾਂ ਦੇ ਆਗੂ ਸਨ, ਬ੍ਰਾਹਮਣ ਹਿੰਦੂ ਗ੍ਰਿਹਸਤੀਆਂ ਦੇ, ਜੋਗੀ ਸਾਰੇ ਵਿਰਕਤ ਤੇ ਤਿਆਗੀ ਭੇਖਾਂ ਵਿਚੋਂ ਮੋਹਰੀ ਸਨ, ਪਰ ਇਨ੍ਹਾਂ ਸਭਨਾਂ ਦੇ ਲੋਕਾਂ ਪ੍ਰਤਿ ਵਤੀਰੇ ਨੂੰ ਉਨ੍ਹਾਂ ਨੇ ਘ੍ਰਿਣਤ ਕਿਹਾ ਹੈ :

**ਕਾਦੀ ਕੂੜ ਬੋਲਿ ਮਲੁ ਖਾਇ ॥**
**ਬ੍ਰਾਹਮਣ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧਿ ॥**
**ਤੀਨੇ ਓਜਾੜੇ ਕਾ ਬੰਧੁ ॥**

(ਰਾਗੁ ਧਨਾਸਰੀ ਮ. ੧, ਪੰਨਾ ੬੬੨)

ਕਾਜ਼ੀ, ਬ੍ਰਾਹਮਣ, ਜੋਗੀ ਦੀ ਵੰਡ ਉਸ ਵੇਲੇ ਦੇ ਧਰਮ ਦੇ ਫਰਕ ਤੋਂ ਇਲਾਵਾ ਰਾਜਸੀ ਵੰਡ ਵੀ ਬਣੀ ਹੋਈ ਸੀ। ਕਾਜ਼ੀ ਹਾਕਮ ਸ਼੍ਰੇਣੀ ਵਿੱਚ ਸਨ, ਬ੍ਰਾਹਮਣ ਮਹਿਕੂਮ ਅਤੇ ਜੋਗੀ ਰਾਜਸੀ ਅਧਿਕਾਰ ਦੀ ਹਦ-ਬੰਦੀ ਤੋਂ ਬਾਹਰ ਨਸੇ ਫਿਰਦੇ ਲੋਕ ਸਨ।

## (v) ਲੋਕਾਂ ਦੇ ਵਿਅਕਤੀਗਤ ਤੇ ਧਾਰਮਿਕ ਜੀਵਨ ਦੀ ਦਸ਼ਾ :

ਉਸ ਸਮੇਂ ਧਰਮਾਂ ਦੀ ਅਨੇਕਤਾ ਦੇ ਹੁੰਦਿਆਂ ਵੀ ਧਰਮ ਕੇਵਲ ਦੋ ਹੀ ਸਨ : ਇਕ ਪਰਵਿਰਤੀ ਮਾਰਗ ਤੇ ਦੂਜਾ ਨਿਵਿਰਤੀ ਮਾਰਗ। ਸੰਸਾਰੀ ਸੁਖਾਂ ਤੇ ਭੋਗਾਂ ਦੇ ਚਾਹਵਾਨ ਚਾਹੇ ਉਹ ਹਿੰਦੂ ਸਨ, ਚਾਹੇ ਮੁਸਲਮਾਣ, ਚਾਹੇ ਕੋਈ ਹੋਰ, ਉਹ ਪਰਵਿਰਤੀ ਮਾਰਗ ਦੇ ਪੰਧਾਊ ਸਨ। ਇਸ ਰਸਤੇ ਦੇ ਮਾਰਗੀ ਵਾਸਤੇ ਮਜ਼ਬ ਇਕ ਜਰੀਆ ਸੀ, ਕਰਮ ਕਾਂਡਾਂ, ਯੱਗ-ਹਵਨਾਂ, ਦਾਨ-ਪੁੰਨ, ਤੀਰਥ ਇਸ਼ਨਾਨ ਕਰਕੇ, ਸੁਖਣਾ ਸੁਖ ਕੇ ਆਪਣੀਆਂ ਗਰਜ਼ਾਂ ਤੇ ਖਾਹਿਸ਼ਾਂ ਪੂਰੀਆਂ ਕਰਨ ਦਾ। ਸਾਰੇ ਗ੍ਰਿਹਸਤੀ ਜੋ ਧਨ, ਇਜ਼ਤ, ਮਹਿਲ-ਮਾੜੀਆਂ ਦੇ ਲੋਭ ਲਾਲਚ ਵਿੱਚ ਫਿਰ ਰਹੇ ਸਨ, ਚਾਹੇ ਉਹ ਨਮਾਜ਼ਾਂ ਪੜ੍ਹ ਰਹੇ ਸਨ, ਚਾਹੇ ਉਹ ਮੰਦਰਾਂ ਵਿੱਚ ਪੂਜਾ ਕਰਦੇ ਨੱਕ ਰਗੜ ਰਹੇ ਸਨ, ਚਾਹੇ ਪਾਠ ਤੇ ਯੱਗ ਕਰਵਾ ਰਹੇ ਸਨ, ਸਾਰੇ ਹੀ ਇਸੇ ਪਰਵਿਰਤੀ ਮਾਰਗ ਦੇ ਪੰਧਾਊ ਸਨ। ਪਰਵਿਰਤੀ ਮਾਰਗ ਵਿੱਚ ਮਜ਼ਬ ਜਾਂ ਧਰਮ ਆਪਣੇ ਆਪ ਵਿੱਚ ਵਾਂਛਿਤ ਚੀਜ਼ ਨਹੀਂ ਹੁੰਦਾ।

ਨਿਵਿਰਤੀ ਮਾਰਗ ਆਪਣੇ ਅਸਲੇ ਵਿੱਚ ਤਿਆਗ ਦਾ ਰਸਤਾ ਬਣਿਆ ਹੋਇਆ ਸੀ। ਬੁੱਧ ਮੱਤ, ਜੈਨ ਧਰਮ, ਜੋਗ ਪੰਥ, ਸੰਨਿਆਸ ਆਦਿਕ ਇਹ ਸਾਰੀਆਂ ਨਿਵਿਰਤੀ ਮਾਰਗ ਦੀਆਂ ਪਗਡੰਡੀਆਂ ਬਣੀਆਂ ਹੋਈਆਂ ਸਨ।

ਦੁਨਿਆਵੀ ਖਾਹਿਸ਼ਾਂ ਤੇ ਲਾਲਸਾਵਾਂ ਦਾ ਬੋਲਬਾਲਾ ਤਾਂ ਸੀ ਹੀ, ਰਾਜਸੀ ਗੁਲਾਮੀ ਦੇ ਨਾਲ-ਨਾਲ ਲੋਕਾਂ ਅੰਦਰ ਮਾਨਸਿਕ ਗੁਲਾਮੀ ਵੀ ਘਰ ਕਰ ਚੁਕੀ ਸੀ। ਦੇਸ਼ਵਾਸੀ ਆਪਣੇ ਧਰਮ ਤੇ ਸਭਿਅਤਾ ਤੇ ਮਾਣ ਕਰਨ ਦੀ ਥਾਂ ਹਾਕਮਾਂ ਦੀ ਨਕਲ ਕਰਨ ਲਗ ਪਏ ਸਨ। ਇਸ ਕਿਸਮ ਦੀ ਗੁਲਾਮੀ ਨੂੰ ਵਧੇਰੇ ਦੁਖਦਾਇਕ ਦੱਸਿਆ ਹੈ, ਕਿਉਂਕਿ ਇਹ ਗੁਲਾਮੀ ਗਿਰਾਵਟ ਦੀ ਨਿਸ਼ਾਨੀ ਹੁੰਦੀ ਹੈ। ਲੋਕੀ ਅੰਦਰ ਬਹਿ ਕੇ ਤਾਂ ਹਿੰਦੂ ਰੀਤੀ ਅਨੁਸਾਰ ਪੂਜਾ ਕਰਦੇ ਸਨ, ਪਰ ਮੁਸਲਮਾਨ ਹਾਕਮਾਂ ਨੂੰ ਖੁਸ਼ ਕਰਨ ਲਈ ਇਸਲਾਮੀ ਧਰਮ ਪੁਸਤਕਾਂ ਪੜਨ ਦਾ ਪਖੰਡ ਵੀ ਕਰਦੇ ਸਨ :

**ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥**

(ਵਾਰ ਆਸਾ ਮ. ੧, ਪੰਨਾ ੪੭੧)

ਤੁਰਕਾਂ ਵਾਲੇ ਸੰਜਮ ਇੱਥੋਂ ਤਕ ਅਪਣਾਏ ਜਾ ਰਹੇ ਸਨ ਕਿ ਹਿੰਦੂਆਂ ਦੀ ਬੋਲੀ ਵੀ ਆਪਣੀ ਨਹੀਂ ਰਹੀ ਸੀ ਅਰਥਾਤ ਉਨ੍ਹਾਂ ਫਾਰਸੀ ਬੋਲੀ ਨੂੰ ਅਪਣਾ ਲਿਆ ਸੀ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਫਾਰਸੀ ਬੋਲੀ ਨੂੰ ਛੁਟਿਆਇਆ ਨਹੀਂ, ਕੇਵਲ ਲੋਕਾਂ ਦੀ ਗੁਲਾਮੀ ਦੀ ਜ਼ਹਿਨੀਅਤ ਉਤੇ ਚੋਟ ਲਾਈ ਹੈ :

**ਖਤ੍ਰੀਆ ਤ ਧਰਮ ਛੋਡਿਆ ਮਲੇਛ ਭਾਖਿਆ ਗਹੀ ॥**

(ਧਨਾਸਰੀ ਮ. ੧, ਪੰਨਾ ੬੬੩)

ਇਹੋ ਨਹੀਂ, ਲੋਕਾਂ ਨੇ ਆਪਣਾ ਪਹਿਰਾਵਾ ਵੀ ਆਪਣਾ ਨਹੀਂ ਸੀ ਰਖਿਆ ਬਲਕਿ ਨੀਲੇ ਕਪੜੇ ਪਾ ਕੇ ਮੁਸਲਮਾਨ ਹਾਕਮਾਂ ਦੀਆਂ ਨਜ਼ਰਾਂ ਵਿਚ ਪ੍ਰਵਾਨ ਹੋਣਾ ਲੋਚਦੇ ਸਨ:

**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥**

(ਆਸਾ ਮ. ੧, ਪੰਨਾ ੪੭੨)

ਇਸ ਤੋਂ ਅਗਾਂਹ ਲੋਕਾਂ ਦੇ ਖਾਣ-ਪੀਣ ਵਿੱਚ ਵੀ ਗੁਲਾਮੀ ਆ ਗਈ ਸੀ। ਗੈਰ-ਮੁਸਲਮਾਨਾਂ ਨੂੰ ਕੁਠਾ ਜਾਂ ਹਲਾਲ ਮਾਸ ਖਾਣ ਤੇ ਮਜ਼ਬੂਰ ਕੀਤਾ ਜਾਂਦਾ ਸੀ ਤੇ ਹਿੰਦੂ ਲੋਕ ਵੀ ਇਸ ਧੱਕੇ ਨੂੰ ਚੁਪ ਕੀਤੇ ਸਹਾਰ ਜਾਂਦੇ ਸਨ :

**ਅਭਾਖਿਆ ਕਾ ਕੁਠਾ ਬਕਰਾ ਖਾਣਾ ॥** .....

(ਵਾਰ ਆਸਾ ਮ. ੧, ਪੰਨਾ ੪੭੨)

### (vi) ਲੋਕਾਂ ਵਿੱਚ ਜਾਤ ਪਾਤ ਦੇ ਅਧਾਰ ਤੇ ਉਚ-ਨੀਚ ਦੀ ਭਾਵਨਾ ਦਾ ਹੋਣਾ :

ਹਿੰਦੂ ਧਰਮ ਦੇ ਪੈਰੋਕਾਰਾਂ ਵਿੱਚ ਜਾਤ-ਪਾਤ ਆਧਾਰਿਤ ਵਿਤਕਰਿਆਂ ਦੇ

ਹੋਣ ਕਰਕੇ ਮਨੁੱਖਾਂ ਨੂੰ ਉੱਚਾ ਨੀਵਾਂ ਮੰਨਣ ਦੀ ਪ੍ਰਥਾ ਜ਼ੋਰਾਂ ਤੇ ਸੀ। ਭਗਤੀ ਦੀ ਲਹਿਰ ਧਰਮ ਪ੍ਰਚਾਰ ਦੇ ਨਾਲ ਸਮਾਜ ਸੁਧਾਰ ਦਾ ਹੋਕਾ ਦੇ ਰਹੀ ਸੀ, ਪਰ ਛੂਤ-ਛਾਤ ਦੇ ਜਾਤ-ਪਾਤ ਦੇ ਘਿਰਣਿਤ, ਅਣਮੱਨੁਖੀ ਅਤੇ ਧਰਮ ਦੀ ਰੂਹ ਦੇ ਐਨ ਉਲਟ ਬੱਜਰ ਪਾਪ ਕਾਫੀ ਹੋ ਰਹੇ ਸਨ। ਹਿੰਦੂ ਮੰਦਰਾਂ ਵਿੱਚ ਪੂਜਾ-ਪਾਠ ਕਰਨ ਵਾਸਤੇ ਦਾਖਲ ਹੋਣ ਦਾ ਹੱਕ ਹਰ ਜਾਤ-ਪਾਤ ਨੂੰ ਨਹੀਂ ਪ੍ਰਾਪਤ ਸੀ। ਸ਼ੂਦਰ ਸੁਪਨੇ ਵਿੱਚ ਵੀ ਸੋਚ ਨਹੀਂ ਸਕਦੇ ਸਨ ਕਿ ਉਹ ਬ੍ਰਾਹਮਣ ਨਾਲ ਕੁਝ ਸਾਂਝ ਰੱਖਦੇ ਹਨ। ਇਸੇ ਦਸ਼ਾ ਨੂੰ ਵੇਖ ਕੇ ਕਬੀਰ ਜੀ ਨੇ ਬ੍ਰਾਹਮਣ ਦੀ ਉਚੱਤਾ ਦੇ ਭਰਮ ਉਤੇ ਚੋਟ ਲਾਂਦਿਆ ਕਿਹਾ ਹੈ ਕਿ ਬ੍ਰਾਹਮਣ ਦੀਆਂ ਨਾੜੀਆਂ ਵਿੱਚ ਦੁੱਧ ਨਹੀਂ ਵੱਗਦਾ, ਸ਼ੂਦਰਾਂ ਦੀਆਂ ਨਾੜੀਆਂ ਵਾਂਗੂ ਖ਼ੂਨ ਹੀ ਵੱਗਦਾ ਹੈ ਅਤੇ ਸਭ ਮੱਨੁਖਾਂ ਦਾ ਜਨਮ ਇਕੋ ਪ੍ਰਕਾਰ ਨਾਲ ਹੁੰਦਾ ਹੈ :

**ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥**
**ਬਾਮਨ ਕਹਿ ਕਹਿ ਜਨਮ ਮਤ ਖੋਏ ॥੧॥ਰਹਾਉ॥**
**ਜੌ ਤੂੰ ਬ੍ਰਾਹਮਣ ਬ੍ਰਹਮਣੀ ਜਾਇਆ ॥**
**ਤਉ ਆਨ ਬਾਟ ਕਾਹੇ ਨਹੀ ਆਇਆ ॥**
**ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥**
**ਹਮ ਕਤ ਲੋਹੂ ਤੁਮ ਕਤ ਦੂਧ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੨੬)

### (vii) ਇਸਤ੍ਰੀ ਦਾ ਤ੍ਰਿਸਕਾਰ :

ਉਸ ਸਮੇਂ ਇਸਤ੍ਰੀ ਦਾ ਕਿਸੇ ਨਾ ਕਿਸੇ ਢੰਗ ਨਾਲ ਤ੍ਰਿਸਕਾਰ ਹੋ ਰਿਹਾ ਸੀ। ਵੈਸੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਤੋਂ ਪਹਿਲਾਂ ਸਭ ਧਰਮ ਵਿਸ਼ਵਾਸ਼ਾਂ ਵਿੱਚ ਇਸਤ੍ਰੀ ਦਾ ਸਥਾਨ ਕੋਈ ਸਨਮਾਨਜਨਕ ਨਹੀਂ ਸੀ। ਹਿੰਦੂ ਸਮਾਜ ਵਿੱਚ ਮਨੂੰ ਜੀ ਦੀ ਵਿਚਾਰਧਾਰਾ ਦੇ ਅਸਰ ਹੇਠ ਇਸਤ੍ਰੀਆਂ ਨੂੰ ਆਦਮੀ ਦੇ ਅਧੀਨ ਰੱਖਣ ਦੀ ਪ੍ਰਥਾ ਪ੍ਰਚਲਿਤ ਸੀ। ਅਨੇਕ ਥਾਈਂ ਪਤੀ ਦੀ ਮੌਤ ਪਿਛੋਂ ਹਿੰਦੂ ਇਸਤ੍ਰੀ ਨੂੰ ਆਪਣੇ ਪਤੀ ਨਾਲ ਸਤੀ ਹੋਣਾ ਪੈਂਦਾ ਸੀ। ਵਿਧਵਾ ਇਸਤ੍ਰੀ ਨੂੰ ਦੂਜਾ ਵਿਆਹ ਕਰਾਉਣ ਦੀ ਇਜਾਜ਼ਤ ਵੀ ਨਹੀਂ ਸੀ। ਇਸਤ੍ਰੀ ਦੀ ਇਹ ਦੁਰਦਸ਼ਾ ਵੇਖ ਕੇ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਕਿ ਔਰਤ ਕਾਰਨ ਹੀ ਮਨੁੱਖ ਇਸ ਸੰਸਾਰ ਵਿੱਚ ਆਉਂਦਾ ਹੈ, ਔਰਤ ਨਾਲ ਹੀ ਉਸ ਦਾ ਵਿਆਹ ਹੁੰਦਾ ਹੈ, ਇਕ ਪਤਨੀ ਮਰ ਜਾਵੇ ਤਾਂ ਮਰਦ ਦੂਜੀ ਔਰਤ ਦੀ ਦੇਖ ਸ਼ੁਰੂ ਕਰਦਾ ਹੈ ਅਤੇ ਔਰਤ ਨੇ ਹੀ ਭਗਤਾਂ, ਵਿਦਵਾਨਾਂ ਤੇ ਸੂਰਮਿਆਂ ਨੂੰ ਜਨਮ ਦਿੱਤਾ ਹੈ, ਇਸ ਲਈ ਔਰਤ ਨੂੰ ਮੰਦਾ ਕਹਿ ਕੇ ਕਿਉਂ ਤ੍ਰਿਸਕਾਰ ਕੀਤਾ ਜਾਏ:

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥**

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥**

(ਵਾਰ ਆਸਾ ਮ. ੧, ਪੰਨਾ ੪੭੩)

## (ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਫਿਲਾਸਫੀ ਵਿੱਚ ਰੂਹਾਨੀਅਤ ਦੀ ਜਿੰਦ ਦਾ ਫੂਕਿਆ ਜਾਣਾ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜੋ ਵਿਚਾਰਧਾਰਾ ਹੈ, ਉਹ ਮੰਤਕ ਦੀ ਵਿਚਾਰਧਾਰਾ ਨਹੀਂ, ਨਾ ਹੀ ਉਹ ਨਯਾਯ ਦੀਆਂ ਯੁਕਤੀਆਂ ਦੇ ਅਨੁਮਾਨਾਂ ਦੀਆਂ ਸੰਗਲੀਆਂ ਵਿੱਚ ਬੱਝਾ ਹੋਇਆ ਪ੍ਰਮਾਣਾ ਦਾ ਸਿਲਸਿਲਾ ਹੈ, ਨਾ ਹੀ ਉਹ ਕੋਈ ਬੁਧਿ ਲਈ ਪੇਚ ਦਰਪੇਚ ਭੌਂ ਰਹੀ ਪੁਰਜ਼ਿਆਂ ਦੀ ਖੇਡ ਹੈ। ਗੁਰੂ ਅਰਜਨ ਦੇਵ ਜੀ ਨੇ ਜਿਸ ਗੁਰਬਾਣੀ ਦੀ ਸੰਕਲਨਾ ਕੀਤੀ, ਉਸ ਵਿੱਚ ਤਰੰਕ-ਵਿਤਰਕ ਦੀ ਕਲਾ ਦੀ ਥਾਂ ਰੂਹਾਨੀਅਤ ਹੈ ਤਾਂ ਜੋ ਹਰ ਬੋਲ ਪ੍ਰਾਣਮਈ ਹੋਕੇ ਡੂੰਘਾ ਅਸਰ ਕਰੇ। ਸਾਰੀ ਗੁਰਬਾਣੀ ਦੇ ਹੇਠ 'ਜਿੰਦ ਦੀ ਏਕਤਾ' ਹੈ। ਨਾਨਾ ਪ੍ਰਕਾਰ ਦੇ ਐਸੇ ਖਿਆਲਾਂ ਦੇ ਬਾਵਜੂਦ ਜੋ ਕਿਸੇ ਮੰਤਕ ਦੀ ਲੜੀ ਵਿੱਚ ਨਹੀਂ ਬੱਝ ਸਕਦੇ ਅਤੇ ਜੋ ਦਲੀਲ ਦੀ ਜ਼ੰਜੀਰ ਵਿੱਚ ਪ੍ਰੋਣ ਲਗਿਆਂ ਅਕਲ ਨੂੰ ਪਰਸਪਰ ਵਿਰੋਧੀ ਦਿੱਸਣਗੇ, ਉਹ ਅਨੁਭਵ (Intuition) ਦੀ ਏਕਤਾ ਦੇ ਬੰਧਾਨ ਵਿੱਚ ਬੱਝ ਗਏ ਹਨ। ਇਸੇ ਬੰਧਾਨ ਦਾ ਨਾਮ ਬੀੜ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋਈ ਸਿਲਸਲਾਬੱਧ ਫਿਲਾਸਫੀ ਦਾ ਗ੍ਰੰਥ ਨਹੀਂ। ਬਾਣੀਕਾਰਾਂ ਲਈ ਸੂਖਮ ਮਸਲਿਆਂ ਦੀ ਮਹੀਨ ਮੀਨਾਕਾਰੀ ਕੋਈ ਖਾਸ ਵਜ਼ਨ ਨਹੀਂ ਰੱਖਦੀ ਸੀ। ਸਥੂਲ ਸ਼ਕਲ ਵਿੱਚ ਉਹ ਅਮਲੀ ਜੀਵਨ ਦੀ ਪਵਿੱਤਰਤਾ ਦੇ ਚਾਹਵਾਨ ਸਨ। ਇਸ ਪਿਛੇ ਮਨਸ਼ਾ ਇਹ ਹੈ ਕਿ ਗੱਲ ਚੰਗੀ ਤਰ੍ਹਾਂ ਪ੍ਰਗਟ ਕਰ ਦਿੱਤੀ ਜਾਏ ਕਿ ਸਾਡੀ ਜ਼ਿੰਦਗੀ ਦਾ ਕੋਈ ਮਨੋਰਥ ਹੈ। ਇਸ ਦੀ ਸਫ਼ਲਤਾ ਲਈ ਬਹੁਤੀ ਸਿਆਣਪ ਅਤੇ ਯੁਕਤੀਆਂ ਦੀ ਚਤੁਰਾਈ ਦੀ ਲੋੜ ਨਹੀਂ। ਲੋੜ ਹੈ ਇਕ ਰਵਈਏ ਦੀ, ਜੋ ਸਰਲ ਹੋਵੇ, ਇਕ ਅੰਦਾਜ਼ ਦੀ ਜੋ ਸਰਧਨ (Affirmative) ਹੋਵੇ, ਇਕ ਰੁਖ ਦੀ ਜੋ ਹਿਤਕਾਰੀ (Positive) ਹੋਵੇ, ਇਕ ਰਉਂ (Attitude) ਦੀ ਜੋ ਰੱਬ ਦੀ ਰਜ਼ਾ ਦੇ ਵਹਿਣ ਨਾਲ ਗੌਂ ਕਰੇ। ਗੁਰਵਾਕ ਹੈ :

**ਛੋਡਿ ਸਿਆਨਪ ਬਹੁ ਚਤੁਰਾਈ**
**ਦੁਇ ਕਰ ਜੋੜਿ ਸਾਧ ਮਗਿ ਚਲੁ ॥ ....**

(ਟੋਡੀ ਮਹਲਾ ੫, ਪੰਨਾ ੭੧੭)

## (ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਮਨੁੱਖੀ ਜੀਵਨ ਦਾ ਮਨੋਰਥ ਕੀ ਹੈ ?

ਮਨੁੱਖੀ ਜੀਵਨ ਦਾ ਮਨੋਰਥ ਵੱਖ-ਵੱਖ ਮੱਤਾਂ ਦਾ ਵੱਖਰਾ-ਵੱਖਰਾ ਹੈ।

ਵਿਕਾਸਵਾਦ (Evolution) ਵਾਲੇ ਆਖਦੇ ਹਨ ਕਿ ਜੀਵਨ ਮਨੋਰਥ ਵਿਕਾਸ ਕਰਨਾ ਹੈ। ਨਾਸਤਕ ਇਹ ਆਖਦੇ ਹਨ, ਖਾਉ, ਪੀਉ ਤੇ ਮੌਜ ਉੜਾਉ। ਸਮਾਜਵਾਦੀ ਇਹ ਆਖਦੇ ਹਨ ਕਿ ਜੀਵਨ ਪੱਧਰ ਉੱਚਾ ਕਰੋ। ਕੁੱਲੀ, ਗੁੱਲੀ, ਜੁੱਲੀ ਹਰ ਇਕ ਮਨੁੱਖ ਮਾਤਰ ਲਈ ਹੋਣੀ ਚਾਹੀਦੀ ਹੈ, ਇਹ ਹੀ ਜੀਵਨ ਮਨੋਰਥ ਹੈ, ਇਨ੍ਹਾਂ ਲਈ ਯਤਨ ਕਰੋ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਨੁੱਖੀ ਜੀਵਨ ਦੇ ਮਨੋਰਥ ਪਰਥਾਇ ਫੁਰਮਾਨ ਹੈ :

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥**

(ਆਸਾ ਮ. ੫, ਪੰਨਾ ੧੨)

ਇਸ ਦਾ ਭਾਵ ਹੈ ਕਿ ਮਨੁੱਖਾ ਦੇਹੀ ਜੋ ਪ੍ਰਾਪਤ ਹੋਈ ਹੈ, ਇਹ ਤਾਂ ਉਸ ਸਿਰਜਣਹਾਰ ਜਿਸ ਤੋਂ ਵਿਛੜੇ ਹੋਏ ਹਾਂ ਲਈ ਮਿਲਣ ਦੀ ਵਾਰੀ ਹੈ। ਹੋਰ ਕੋਈ ਕਾਰਜ ਕਿਤੇ ਕੰਮ ਨਹੀਂ ਆਉਣਾ, ਕੇਵਲ ਸਾਧ ਸੰਗਤਿ ਵਿੱਚ ਮਿਲ ਕੇ ਪ੍ਰਭੂ ਦਾ ਨਾਮ ਜਪਣਾ ਹੀ ਜੀਵਨ ਦਾ ਮੁੱਖ ਮਨੋਰਥ ਹੈ।

ਜਿਨ੍ਹਾਂ ਲੋਕਾਂ ਨੇ ਮਨੁੱਖਾ ਜੀਵਨ ਦਾ ਮਨੋਰਥ ਖਾਣਾ-ਪੀਣਾ, ਹਸਣਾ-ਸੌਣਾ ਮਿੱਥ ਲਿਆ, ਉਹ ਇਹ ਭੁੱਲ ਜਾਂਦੇ ਹਨ ਕਿ ਮਨੁੱਖ ਦੀ ਹਸਤੀ ਕੀ ਹੈ ? ਜੇ ਇਕ ਮਨੁੱਖ ਦੀ ਹਸਤੀ ਉਸ ਦੇ ਸਰੀਰ ਦੇ ਨਾਸ਼ ਹੋ ਜਾਣ ਨਾਲ ਅੰਤ ਹੋ ਜਾਣੀ ਹੋਵੇ ਤਾਂ ਇਹ ਸਮਝਿਆ ਜਾ ਸਕਦਾ ਹੈ ਕਿ ਮਨੁੱਖਾ ਸਰੀਰ ਜਿੰਨਾ ਸਮਾਂ ਹੈ, ਉਤਨਾ ਚਿਰ ਜਿਹੜੇ ਵਿਸ਼ੇ ਸਰੀਰ ਨੂੰ ਅਨੰਦਦਾਇਕ ਪ੍ਰਤੀਤ ਹੁੰਦੇ ਹਨ, ਉਹ ਜਿੰਨੇ ਹੋ ਸਕਣ, ਭੋਗੇ ਜਾਣ। ਪਰ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਸੰਸਾਰ ਦੀ ਸਾਰੀ ਖੇਡ ਦੀ ਤਰ੍ਹਾਂ ਮਨੁੱਖਾ ਜੀਵਨ ਦੀ ਹੋਂਦ ਵਿੱਚ ਚੇਤੰਨ ਸੱਤਾ ਅਕਾਲ ਪੁਰਖ ਤੋਂ ਹੋਈ ਹੈ, ਜੋ ਆਪ ਇਸ ਰਚਨਾ ਵਿੱਚ ਆਪਣਾ ਆਸਣ ਜਮਾ ਕੇ ਆਪਣੀ ਸਾਰੀ ਖੇਡ ਵੇਖ ਰਿਹਾ ਹੈ। ਜੀਵ ਦੇ ਸਰੀਰ ਧਾਰਨ ਕਰਨ ਦੀ ਖੇਡ, ਮੌਤ ਤੋਂ ਬਾਅਦ ਮੁਕ ਨਹੀਂ ਜਾਂਦੀ। ਮਨੁੱਖਾ ਜੀਵਨ ਅਨੇਕ ਜੂਨਾਂ ਵਿੱਚ ਭਟਕਣ ਤੋਂ ਬਾਅਦ ਪ੍ਰਾਪਤ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਆਵਾਗਵਨ ਦੇ ਚੱਕਰ ਨੂੰ ਬਿਆਨ ਕਰਦਿਆਂ ਦੱਸਿਆ ਹੈ :

**੧) ਕਈ ਜਨਮ ਭਏ ਕੀਟ ਪਤੰਗਾ ॥**
**ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥**
**ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥**
**ਮਿਲੁ ਜਗਦੀਸ ਮਿਲਨ ਕੀ ਬਰੀਆ ॥**

**ਚਿਰੰਕਾਲ ਇਹ ਦੇਹ ਸੰਜਰੀਆ ॥੧॥ ਰਹਾਉ ॥**

(ਗਉੜੀ ਗੁਆਰੇਰੀ ਮ. ੫, ਪੰਨਾ ੧੭੬)

**੨) ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥**
**ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥**

(ਸਿਰੀ ਰਾਗ ਮ.੫, ਪੰਨਾ ੫੦)

ਮਨੁੱਖਾ ਦੇਹੀ ਵੱਡੇ ਭਾਗੀਂ ਪ੍ਰਾਪਤ ਹੋਣ ਵਾਲੀ ਵਸਤੂ ਹੈ, ਜਿਹੜੀ ਦੇਹੀ ਨਾਮ ਨਹੀਂ ਜਪਦੀ, ਉਹ ਆਤਮਿਕ ਮੌਤ ਸਹੇੜ ਲੈਂਦੀ ਹੈ। ਪ੍ਰਭੂ ਨੇ ਮਨੁੱਖ ਲਈ ਇਹ ਸੰਜੋਗ ਬਣਾਇਆ ਹੈ ਕਿ ਉਹ ਆਪਣੇ ਇਸ ਨਾਸ਼ਵੰਤ ਸਰੀਰ ਦੁਆਰਾ ਪ੍ਰਭੂ ਮਿਲਣ ਦੀ ਤਾਂਘ ਨੂੰ ਪੂਰਿਆਂ ਕਰ ਸਕੇ, ਪਰ ਬਦਕਿਸਮਤੀ ਨਾਲ ਮਨੁੱਖ ਕੇਵਲ ਸਰੀਰਕ ਲੋੜਾਂ ਪੂਰਾ ਕਰਨ ਅਥਵਾ ਖਾਣ, ਪੀਣ, ਪਹਿਨਣ ਤੇ ਪਦਾਰਥਾਂ ਦੇ ਸੁਖ ਆਰਾਮ ਵਿੱਚ ਰੁੱਝਾ ਰਹਿਣ ਕਰਕੇ ਆਪਣਾ ਅਮੋਲਕ ਮਨੁੱਖਾ ਜਨਮ ਗੁਆ ਦਿੰਦਾ ਹੈ:

**ਖਾਣਾ ਪੀਣਾ ਹਸਣਾ ਸਉਣਾ**
**ਵਿਸਰਿ ਗਇਆ ਹੈ ਮਰਣਾ ॥**
**ਖਸਮੁ ਵਿਸਾਰਿ ਖੁਆਰੀ ਕੀਨੀ**
**ਧ੍ਰਿਗੁ ਜੀਵਣੁ ਨਹੀ ਰਹਣਾ ॥੧॥**
**ਪ੍ਰਾਣੀ ਏਕੋ ਨਾਮੁ ਧਿਆਵਹੁ ॥**
**ਅਪਨੀ ਪਤਿ ਸੇਤੀ ਘਰਿ ਜਾਵਹੁ ॥**

(ਮਲਾਰ ਮ. ੧, ਪੰਨਾ ੧੨੫੪)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਨੁੱਖਾ ਸਰੀਰ ਧਾਰਨ ਦਾ ਪਰਯੋਜਨ ਉਸ ਸਰਬ-ਸ਼ਕਤੀਮਾਨ, ਰਚਣਹਾਰ, ਪਾਲਣਹਾਰ ਤੇ ਬਖਸ਼ਣਹਾਰ ਨਿਰੰਕਾਰ ਨੂੰ ਮਿਲਣ ਦਾ ਹੈ, ਜਿਸ ਤੋਂ ਵਿਛੜ ਕੇ ਇਹ ਜੀਵ ਦੁਖੀ ਹੋ ਰਿਹਾ ਹੈ। ਜੋ ਉਸ ਸੱਚੇ ਪ੍ਰਭੂ ਦਾ ਨਾਮ ਨਹੀਂ ਜਪਦੇ, ਉਹ ਜੀਵਨ ਦਾ ਸਹੀ ਮਨੋਰਥ ਸਮਝਣ ਤੋਂ ਅਗਿਆਤ ਰਹਿ ਜਾਂਦੇ ਹਨ। ਉਹ ਵਲ-ਛਲ, ਠੱਗੀ, ਫਰੇਬ, ਝੂਠ-ਨਿੰਦਾ, ਚੁਗਲੀ ਕਰਕੇ ਭਾਈਚਾਰੇ ਨੂੰ ਹਰ ਤਰ੍ਹਾਂ ਦੇ ਦੁੱਖ ਦੇ ਕੇ ਆਪਣੀਆਂ ਲੋੜਾਂ ਦੀ ਪੂਰਤੀ ਤਕ ਖਚਿਤ ਹੋਕੇ ਮਾਇਆ ਇਕੱਠੀ ਕਰਨ ਵੱਲ ਹੀ ਰੁਝੇ ਰਹਿੰਦੇ ਹਨ। ਕੁਕਰਮ, ਲੁਟ-ਖਸੁਟ ਤੇ ਭ੍ਰਿਸ਼ਟਾਚਾਰ ਉਨ੍ਹਾਂ ਦੇ ਜੀਵਨ ਦਾ ਅੰਗ ਬਣ ਜਾਂਦਾ ਹੈ।

ਗੁਰਬਾਣੀ ਵਿੱਚ ਇਨ੍ਹਾਂ ਭੁਲੇਖੇ ਵਿੱਚ ਫਸੇ ਲੋਕਾਂ ਨੂੰ ਸੁਚੇਤ ਕਰਦਿਆਂ ਲਿਖਿਆ ਹੈ :

**ਜਿਨੀ ਨਾਮੁ ਵਿਸਾਰਿਆ**
**ਬਹੁ ਕਰਮ ਕਮਾਵਹਿ ਹੋਰਿ ॥**
**ਨਾਨਕ ਜਮ ਪੁਰਿ ਬਧੇ ਮਾਰੀਅਹਿ**

**ਜਿਉ ਸੰਨੀ ਉਪਰਿ ਚੋਰ ॥੧॥**

(ਸਲੋਕ ਮ. ੩, ਪੰਨਾ ੧੨੪੭)

ਸੋ ਗੁਰਬਾਣੀ ਅਨੁਸਾਰ ਜੀਵ ਦਾ ਨਿਸ਼ਾਨਾ ਪ੍ਰਭੂ ਦਾ ਨਾਮ ਜਪ ਕੇ ਮਨੁੱਖਾ ਜੀਵਨ ਨੂੰ ਸਫਲ ਕਰਨਾ ਹੈ। ਪਰਮਾਤਮਾ ਵਿੱਚ ਆਪਣੇ ਆਪ ਨੂੰ ਅਭੇਦ ਕਰਕੇ ਜਨਮ ਮਰਨ ਦੇ ਦੁਖ ਦੀ ਨਿਵਿਰਤੀ ਕਰਨਾ ਹੈ। ਇਸ ਮਨੋਰਥ ਦੀ ਪ੍ਰਾਪਤੀ ਲਈ ਜੀਵਨ ਵਿੱਚ ਨਿਵਿਰਤੀ ਨਹੀਂ, ਸਗੋਂ ਪ੍ਰਵਿਰਤੀ ਮਾਰਗ ਨੂੰ ਅਪਨਾਉਣਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਜੀਵਨ ਮਨੋਰਥ ਦੀ ਪ੍ਰਾਪਤੀ ਵਿੱਚ ਗ੍ਰਿਹਸਤ ਦੇ ਤਿਆਗ ਲਈ ਕੋਈ ਥਾਂ ਨਹੀਂ। ਜਿੱਥੇ ਸਭ ਭਾਰਤੀ ਮਤ-ਮਤਾਂਤਰ ਜਗਤ ਨੂੰ ਤਿਆਗਣ ਤੇ ਜ਼ੋਰ ਦੇ ਰਹੇ ਸਨ, ਉਥੇ ਇਸ ਸਿਖਿਆ ਅਨੁਸਾਰ ਸਪਸ਼ਟ ਕਰਕੇ ਦੱਸਿਆ ਹੈ ਕਿ ਮਨੁੱਖਾ ਜਨਮ ਇਕ ਵੱਡਮੁਲੀ ਦਾਤ ਹੈ, ਪਰਮਾਤਮਾ ਦੀ ਮਿਹਰ ਹੈ। ਇਹ ਜਗਤ ਪਰਮਾਤਮਾ ਦੀ ਖੇਡ ਹੈ, ਜਿਸ ਵਿੱਚ ਉਹ ਸਿਰਜਣਹਾਰ ਆਪ ਬਿਰਾਜਮਾਨ ਹੋ ਕੇ ਖੇਡ ਰਿਹਾ ਹੈ। ਇਸ ਲਈ ਜੀਵਨ ਆਦਰਸ਼ ਤਿਆਗ ਮਾਰਗ ਨਹੀਂ, ਸਗੋਂ ਪ੍ਰਵਿਰਤੀ ਅਥਵਾ ਗ੍ਰਿਹਸਤੀ ਜੀਵਨ ਦੇ ਕਾਰ-ਵਿਹਾਰ ਵਾਲੇ ਰਾਹ ਨੂੰ ਅਪਨਾਉਣਾ ਹੈ। ਗੁਰਬਾਣੀ ਵਿੱਚ ਦੱਸਿਆ ਹੈ ਕਿ ਮਨੁੱਖ ਨੇ ਹੱਸਦਿਆਂ, ਖੇਡਦਿਆਂ ਤੇ ਸੰਜਮ ਵਿੱਚ ਚੰਗਾ ਖਾਂਦਿਆਂ, ਪਹਿਨਦਿਆਂ, ਗ੍ਰਿਹਸਤੀ ਜੀਵਨ ਗੁਜ਼ਾਰਨਾ ਹੈ, ਪਰ ਮਾਲਕ ਦੀ ਯਾਦ ਨੂੰ ਹਿਰਦੇ ਵਿੱਚ ਵਸਾ ਕੇ 'ਸੱਚ' ਕੇਂਦ੍ਰਿਤ ਹੋ ਵਿਚਰਨਾ ਹੈ :

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥**

(ਵਾਰ ਗੂਜਰੀ ਮ. ੫, ਪੰਨਾ ੫੨੨)

ਗੁਰਮਤਿ ਅਨੁਸਾਰ ਮਨੁੱਖ ਨੂੰ ਮਾਇਆ ਵਿੱਚ ਵਿਚਰਦਿਆਂ ਮਾਇਆ ਵਿੱਚ ਲਿਪਤ ਨਹੀਂ ਹੋ ਜਾਣਾ ਚਾਹੀਦਾ, ਸਗੋਂ ਮਾਇਆ ਤੋਂ ਨਿਰਲੇਪ ਰਹਿ ਕੇ ਵਿਚਰਨਾ ਚਾਹੀਦਾ ਹੈ। ਆਦਰਸ਼ ਮਨੁੱਖ 'ਗੁਰਮੁਖਿ' ਗ੍ਰਿਹਸਤੀ ਹੁੰਦਾ ਹੋਇਆ ਵੀ ਕਾਰ-ਵਿਹਾਰ ਕਰਦਾ ਹੋਇਆ, ਕੁਟੰਬ ਵਿੱਚ ਵਿਚਰਦਿਆਂ ਹੋਇਆ, ਪ੍ਰਭੂ ਦੇ ਨਾਮ ਗੁਣਾਂ ਨੂੰ ਹਿਰਦੇ ਵਿੱਚ ਵਸਾ ਕੇ ਸੱਚ ਮਾਰਗ ਵਾਲੇ ਜੀਵਨ ਦਾ ਧਾਰਨੀ ਬਣ ਕੇ ਪਰਮ-ਪਦ ਨੂੰ ਪ੍ਰਾਪਤ ਕਰ ਲੈਂਦਾ ਹੈ। ਇਸ ਪ੍ਰਾਪਤੀ ਲਈ ਕਰੜੇ ਔਖੇ ਤਪ, ਹੱਠ, ਵਰਤ ਕਰਨ ਦੀ ਲੋੜ ਨਹੀਂ, ਕੇਵਲ ਸਹਿਜ ਅਵਸਥਾ ਵਿੱਚ ਰਹਿ ਕੇ ਪ੍ਰਭੂ ਨਾਮ ਨੂੰ ਹਿਰਦੇ ਵਿੱਚ ਵਸਾਉਣ ਤੇ ਜੀਵਨ ਦੇ ਅਮਲ ਵਿੱਚ ਲਿਆਉਣ ਨਾਲ ਮੁਕਤੀ ਹੋਣੀ ਹੈ।

ਗੁਰਬਾਣੀ ਨੇ ਆਦਰਸ਼ ਮਨੁੱਖਾਂ-ਜੀਵਨ ਦਾ ਪਾਂਧੀ ਬਣਨ ਲਈ ਇਹ ਗੱਲ ਸਪਸ਼ਟ ਕਰਕੇ ਦੱਸੀ ਹੈ ਕਿ ਸੰਸਾਰ ਵਿੱਚ ਦਇਆ, ਧਰਮ, ਪਰਉਪਕਾਰ, ਸੇਵਾ ਸਿਮਰਨ, ਖਿਮਾਂ, ਸ਼ਾਂਤੀ, ਕੁਰਬਾਨੀ, ਪ੍ਰੇਮ ਤੇ ਸ਼ਰਧਾ ਆਦਿ ਦੀਆਂ ਕਦਰਾਂ ਵੀ ਸਮਾਜ ਦੇ ਸਮਾਜਿਕ, ਭਾਈਚਾਰਕ, ਰਾਜਨੀਤਿਕ ਅਤੇ ਸਭਿਆਚਾਰਕ ਢਾਂਚਿਆਂ ਉਤੇ ਹੀ

ਨਿਰਭਰ ਕਰਦੀਆਂ ਹਨ। ਦੂਜੇ ਸ਼ਬਦਾਂ ਵਿੱਚ ਇਉਂ ਕਿਹਾ ਜਾ ਸਕਦਾ ਹੈ ਕਿ ਸੰਸਾਰ ਵਿੱਚ ਚੰਗੇ ਅਸੂਲਾਂ ਨੂੰ ਪ੍ਰਚਾਰਨ ਲਈ, ਧਰਮ ਦੇ ਵਾਧੇ ਲਈ ਤੇ ਸਚਾਈ ਦੇ ਫੈਲਣ ਲਈ, ਸਚਾਈ ਅਤੇ ਦਿਆਨਤਦਾਰੀ ਉਤੇ ਆਧਾਰਿਤ ਇਕ ਮਜ਼ਬੂਤ ਜਥੇਬੰਦ ਤਾਕਤ ਦੀ ਲੋੜ ਹੈ। ਨੇਕੀ ਦੇ ਫੈਲਣ ਲਈ ਅਨੇਕ ਮੌਕਿਆਂ ਉਤੇ ਬਦੀ ਦੇ ਕੰਟਕਾ ਦੀ ਤਾਕਤ ਨਾਲ ਟਾਕਰਾ ਕਰਨਾ ਪੈਂਦਾ ਹੈ। ਸ਼ਖ਼ਸੀ ਉਨਤੀ ਵੀ ਜ਼ਰੂਰੀ ਹੈ, ਪਰ ਮਨੁੱਖ ਇਕ ਸਮਾਜਿਕ ਪ੍ਰਾਣੀ ਵੀ ਹੈ, ਬਿਨਾ ਸਮਾਜ ਦੀ ਮਦਦ ਦੇ ਚੰਗੇ ਤੋਂ ਚੰਗੇਰਾ ਰਸਤਾ, ਇਥੋਂ ਤਕ ਕਿ ਸਚਾਈ, ਨੇਕੀ, ਪਰਉਪਕਾਰ, ਖਿਮਾਂ, ਅਹਿੰਸਾ, ਸਹਿਨਸ਼ੀਲਤਾ, ਖੁਲ੍ਹਦਿਲੀ ਜਾਂ ਵਿਸ਼ਾਲ-ਹਿਰਦਤਾ ਵਰਗੇ ਅਰਸ਼ੀ ਗੁਣ ਵੀ ਕੁਝ ਨਹੀਂ ਕਰ ਸਕਦੇ ਅਤੇ ਅਣ-ਮਨੁੱਖੀ ਵੇਗ ਜਾਂ ਅਸੁਰੀ ਹਵਾ ਦਾ ਇਕ ਝੋਕਾ ਵੀ ਬਰਦਾਸ਼ਤ ਨਾ ਕਰਦਿਆਂ ਹਿਲ ਉਠਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਵਿੱਚ ਸ਼ਖ਼ਸੀ ਉਨਤੀ ਉਤੇ ਜ਼ੋਰ ਦਿੰਦਿਆਂ, ਕੇਵਲ ਸ਼ਖ਼ਸੀ ਉਨਤੀ ਉਤੇ ਸੰਤੋਖ ਨਾ ਕਰਕੇ ਉਸ ਦੇ ਨਾਲ-ਨਾਲ ਸਾਰੇ ਦੇ ਸਾਰੇ ਮਨੁੱਖੀ ਸਮਾਜ ਦੀ ਉਨਤੀ ਦੇ ਮਹਾਨ ਆਦਰਸ਼ ਨੂੰ ਵੀ ਸਾਹਮਣੇ ਲਿਆਂਦਾ ਹੈ। ਇਹ ਸਿਖਿਆ ਤਾਂ ਕੇਵਲ ਰਾਹ ਹੀ ਹੈ, ਇਸ ਸਿਖਿਆ ਉਤੇ ਤੁਰਨ ਵਾਲਾ ਜਗਿਆਸੂ ਸ਼ੁਭ ਅਮਲਾਂ ਨਾਲ, ਨਾਮ ਅਭਿਆਸ ਦੀਆਂ ਕਮਾਈਆਂ ਨਾਲ ਅਤੇ ਗੁਰਮਤਿ ਰਹਿਤ-ਬਹਿਤ ਵਾਲੇ ਜੀਵਨ ਸਦਕਾ ਸਫਲ ਜੀਵਨ ਸੰਪੰਨ ਕਰ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜੀਵਨ ਮਨੋਰਥ ਦਾ ਜੋ ਉਦੇਸ਼ ਦਰਸਾਇਆ ਗਿਆ ਹੈ, ਉਸ ਦੀ ਸਿਖਿਆ ਅਮਲ ਵਿੱਚ ਆਉਣ ਵਾਲੀ ਹੈ, ਜੋ ਜੀਵਨ ਦੇ ਹਰ ਘੇਰੇ ਨੂੰ ਪ੍ਰਭਾਵਿਤ ਕਰਦੀ ਹੈ। ਇਹ ਧਾਰਮਿਕ ਸਿਖਿਆ ਕਿਸੇ ਤੰਗ ਘੇਰੇ ਵਿੱਚ ਕੈਦ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਇਸ ਨੂੰ ਸੰਸਾਰਕ ਮਸਲਿਆਂ ਤੋਂ ਵੱਖਰਾ ਰਖਿਆ ਜਾ ਸਕਦਾ ਹੈ। ਇਸ ਨੂੰ ਤਾਂ ਸਗੋਂ ਸੰਸਾਰੀ ਕਰ ਦਿੱਤਾ ਗਿਆ ਹੈ ਤਾਂ ਜੋ ਜੀਵਨ ਦੇ ਹਰ ਮਾਮਲੇ ਤੇ ਸੱਚ ਧਰਮ ਦੀ ਮੋਹਰ ਲਾ ਕੇ ਇਸ ਨੂੰ ਠੀਕ ਰਾਹ ਤੇ ਤੋਰਿਆ ਜਾ ਸਕੇ।

## (ਸ) ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਜੀਵਨ ਲਕਸ਼ - 'ਗੁਰਮੁਖਿ' ਜੀਵਨ ਦੀ ਪ੍ਰਾਪਤੀ :

ਗੁਰਬਾਣੀ ਦੀ ਸਿਖਿਆ ਇਕ ਐਸੇ ਬੰਦੇ ਦਾ ਜੀਵਨ ਆਦਰਸ਼ ਦ੍ਰਿੜ ਕਰਾਉਣਾ ਚਾਹੁੰਦੀ ਹੈ, ਜੋ ਪਰਵਿਰਤੀ ਅਤੇ ਨਿਵਿਰਤੀ ਤੋਂ ਨਿਆਰਾ ਹੋਵੇ। ਉਸ ਆਦਰਸ਼ ਮਨੁੱਖ ਨੂੰ ਗੁਰਬਾਣੀ ਵਿੱਚ 'ਗੁਰਮੁਖਿ' ਕਿਹਾ ਹੈ। 'ਗੁਰਮੁਖਿ' ਦੀ ਤਾਰੀਫ਼ ਦੱਸਦਿਆਂ ਸਪਸ਼ਟ ਕੀਤਾ ਹੈ :

**ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥**
**ਗੁਰਮੁਖਿ ਪਰਵਿਰਤ ਨਰਵਿਰਤਿ ਪਛਾਣੈ ॥**

(ਰਾਮਕਲੀ ਮ. ੧, ਪੰਨਾ ੯੪੧)

ਇਸ ਸਿਖਿਆ ਵਿੱਚ 'ਗੁਰਮੁਖਿ' ਨੂੰ ਨਿਰੇ ਅਧਿਆਤਮਿਕ ਪੱਖ ਤੋਂ ਨਹੀਂ ਦੇਖਿਆ ਗਿਆ, ਬਲਕਿ ਉਸ ਵਿੱਚ ਇਖਲਾਕੀ ਤਮੀਜ਼ ਦੀ ਪੂਰਨ ਪਛਾਣ ਤੇ ਲੱਛਣ ਵੀ ਦਰਸਾਏ ਗਏ ਹਨ। 'ਗੁਰਮੁਖਿ' ਗ੍ਰਿਹਸਤ ਅਤੇ ਵੈਰਾਗ ਦੇ ਭੇਦ ਜਾਂ ਅੰਤਰ ਨੂੰ, ਭਲੇ ਤੇ ਬੁਰੇ ਦੇ ਵਿਤਕ੍ਰੇ ਅਤੇ ਸੱਚ ਤੇ ਝੂਠ ਦੇ ਫ਼ਰਕ ਨੂੰ ਪਛਾਣਨ ਵਾਲਾ ਹੁੰਦਾ ਹੈ :

**ਧੰਨੁ ਗਿਰਹੀ ਉਦਾਸੀ ਗੁਰਮੁਖਿ**
**ਗੁਰਮੁਖਿ ਕੀਮਤਿ ਪਾਏ ਜੀਉ ॥**

(ਮਾਝ ਮ. ੫, ਪੰਨਾ ੧੩੧)

'ਗੁਰਮੁਖਿ' ਸੱਚ ਦਾ ਮੁਤਲਾਸ਼ੀ ਹੁੰਦਾ ਹੈ ਅਤੇ ਸੱਚ ਦੀ ਪਛਾਣ ਦੇ ਨਾਲ ਸੱਚ ਦਾ ਅਨੁਸਾਰੀ ਹੋਕੇ ਉਹ ਸੰਸਾਰੀ ਕੂੜ ਤੇ ਝੂਠ ਤੋਂ ਉੱਪਰ ਉਠ ਜਾਂਦਾ ਹੈ। ਉਸ ਦਾ ਜੀਵਨ ਵਿਵਹਾਰ 'ਸੱਚ' ਨਾਲ ਜੁੜਿਆ ਹੁੰਦਾ ਹੈ :

**ਗੁਰਮੁਖਿ ਕੂੜ ਨ ਭਾਵਈ ਸਚਿ ਰਹੈ ਸਚ ਭਾਇ ॥**

(ਸ੍ਰਿਰੀ ਰਾਗ ਮ. ੧, ਪੰਨਾ ੨੨)

ਗੁਰਬਾਣੀ ਵਿੱਚ 'ਗੁਰਮੁਖਿ' ਦੇ ਉਲਟ ਮਨਮੁਖ ਦਾ ਨਕਸ਼ਾ ਵੀ ਖਿਚਿਆ ਹੈ। 'ਗੁਰਮੁਖਿ' ਦੇ ਮੁਕਾਬਲੇ ਕੇਵਲ ਸੰਸਾਰ ਦੀ ਪ੍ਰਵਿਰਤੀ ਵਿੱਚ ਬਝਿਆ ਮਨੁੱਖ ਮਨਮੁਖ ਹੈ। ਮਨਮੁਖ ਪ੍ਰਵਿਰਤੀ ਅਤੇ ਨਿਵਿਰਤੀ ਦੇ ਭੇਦ ਤੇ ਰਿਸ਼ਤੇ ਤੋਂ ਅੰਜਾਣ ਹੁੰਦਾ ਹੈ। ਉਹ ਸੰਸਾਰੀ ਜੀਵਨ ਵਿੱਚ ਹੀ ਪੂਰੀ ਤਰ੍ਹਾਂ ਲਿਪਤ ਹੋ ਕੇ ਅਗਿਆਨਤਾ ਤੇ ਹਉਮੈ ਵਿੱਚ ਗ੍ਰਸ ਕੇ ਮਨੁੱਖਾ ਜੀਵਨ ਦੇ ਅਸਲੀ ਮਨੋਰਥ ਦੀ ਸੂਝ ਤੋਂ ਭੁਲਿਆ ਤੇ ਅਵੇਸਲਾ ਹੋਣ ਕਰਕੇ ਭਟਕਣਾ ਅਤੇ ਲਾਲਸਾਵਾਂ ਦੀ ਘੁੰਮਣ ਘੇਰੀ ਵਿੱਚ ਹੀ ਭਰਮਦਾ ਰਹਿੰਦਾ ਹੈ:

**੧) ਮਨ ਮੁਖ ਅਗਿਆਨੀ ਮਾਇਆ ਮੋਹਿ ਵਿਆਪੇ**
**ਤਿਨ੍ ਬੂਝ ਨ ਕਾਈ ਪਾਇ ॥**

(ਗੂਜਰੀ ਮ. ੩, ਪੰਨਾ ੫੧੧)

**੨) ਮਨਮੁਖ ਮੂਲਹੁ ਭੁਲਾਇਅਨੁ ਵਿਚਿ ਲਬੁ ਲੋਭ ਅਹੰਕਾਰੁ ॥**

(ਬਿਹਾਗੜਾ ਮ. ੪, ਪੰਨਾ ੫੪੯)

## (ਹ) 'ਗੁਰਮੁਖਿ' ਜੀਵਨ ਆਦਰਸ਼ ਪ੍ਰਾਪਤੀ ਦੇ ਸਾਧਨ ਦਾ ਜਾਇਜ਼ਾ:

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਿਸ 'ਗੁਰਮੁਖਿ' ਜੀਵਨ ਆਦਰਸ਼ ਦੀ ਪ੍ਰਾਪਤੀ ਨੂੰ ਜੀਵਨ ਲਕਸ਼ ਦਰਸਾਇਆ ਹੈ, ਉਸ ਦੀ ਪ੍ਰਾਪਤੀ ਕਿਵੇਂ ਹੋਵੇ, ਇਸ ਬਾਰੇ ਗੁਰਬਾਣੀ ਪੂਰਨ ਸੇਧ ਦਿੰਦੀ ਹੈ। ਗੁਰਬਾਣੀ ਨੇ ਭਾਰਤੀ ਅਧਿਆਤਮਿਕਤਾ ਵਿੱਚ ਜੀਵਨ ਆਦਰਸ਼ ਦੀ ਪ੍ਰਾਪਤੀ ਦੇ ਚਾਰ ਪ੍ਰਸਿੱਧ ਸਾਧਨਾਂ : ਗਿਆਨ, ਕਰਮ, ਯੋਗ ਅਤੇ ਭਗਤੀ ਦਾ

ਨਿਰੀਖਣ ਕਰਕੇ ਇਕ ਵਿਲੱਖਣ ਨਵਾਂ ਰਾਹ ਸੁਝਾਇਆ ਹੈ।

**(i) ਗਿਆਨ :**

ਗਿਆਨ ਸਾਧਨਾ ਵਿੱਚ ਵੇਦਾਂ, ਸਾਸਤ੍ਰਾਂ, ਸਿੰਮ੍ਰਤੀਆਂ, ਪੁਰਾਣਾ ਆਦਿ ਦੇ ਗਿਆਨ ਨੂੰ ਪਾਠ-ਪਠਨ ਦੁਆਰਾ ਸਮਝਣ ਤੇ ਅਮਲ ਵਿੱਚ ਲਿਆਉਣ ਨੂੰ ਮੁਢ ਰੱਖਿਆ ਜਾਂਦਾ ਹੈ। ਵੇਦ ਦਾ ਅਰਥ ਹੀ ਹੈ ਗਿਆਨ, ਜਿਸ ਉਪਰ ਹਿੰਦੂ ਫਿਲਾਸਫੀ ਦੇ ਛੇ ਦਰਸ਼ਨ : ਸਾਂਖ, ਯੋਗ, ਵੈਸ਼ੇਸ਼ਕ, ਨਿਆਇ, ਮਿਮਾਂਸਾ ਤੇ ਵੇਦਾਂਤ ਟਿਕੇ ਹੋਏ ਹਨ। ਇਹ ਛੇ ਦਰਸ਼ਨ ਆਤਮਾ ਦੀ ਪਛਾਣ ਦੇ ਮਸਲੇ ਨੂੰ ਗਿਆਨ ਦੇ ਦ੍ਰਿਸ਼ਟੀਕੋਣ ਤੋਂ ਘੋਖਦੇ ਹਨ। ਇਨ੍ਹਾਂ ਦਾ ਜ਼ੋਰ ਇਸ ਗੱਲ ਉਤੇ ਹੈ ਕਿ ਸੱਚ ਦਾ ਗਿਆਨ ਪੈਦਾ ਨਹੀਂ ਹੁੰਦਾ ਬਗੈਰ ਵੈਰਾਗ ਦੇ। ਇਸ ਗਿਆਨ ਸਾਧਨਾ ਦੀ ਧਾਰਣਾ ਵਿੱਚ 'ਮਾਇਆ' ਦੀ ਫਿਲਾਸਫੀ ਵੀ ਜੁੜੀ ਹੋਈ ਹੈ। ਸਭ ਚਿੰਤਕਾਂ ਸ਼ੰਕਰ ਤੋਂ ਲੈ ਕੇ ਗੋੜਾਪਦ ਨੇ ਗਿਆਨ ਵਿਚਾਰਧਾਰਾ ਵਿੱਚ ਮਾਇਆ ਦਾ ਭਰਵਾਂ ਵਿਵਰਣ ਦਿੱਤਾ ਹੈ। ਉਨ੍ਹਾਂ ਅਨੁਸਾਰ ਮਾਇਆ 'ਹਾਂ' ਅਤੇ 'ਨਾ' ਦੇ ਵਿਚਕਾਰ ਇਕ ਭੁਲੇਖਾ ਹੈ ਅਤੇ ਇਹ ਹਸਤੀ ਤੇ ਨੇਸਤੀ ਦੇ ਦਰਮਿਆਨ ਇਕ ਸੁਪਨੇ ਦੇ ਭਰਮ ਨਿਆਈਂ ਹੈ। ਗਿਆਨ ਦੁਆਰਾ ਮਾਇਆ ਦੇ ਲੱਖਣ ਨਾਲ ਹੀ ਅਸਲੀਅਤ ਦੀ ਸਮਝ ਆਉਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਉਸ ਗਿਆਨ ਨੂੰ ਪੂਰਾ ਨਹੀਂ ਸਮਝਿਆ ਗਿਆ, ਜੋ ਨਿਰੇ ਅਨੁਮਾਨ ਲਾ ਕੇ ਪੈਦਾ ਕੀਤਾ ਗਿਆ ਹੋਵੇ। ਗੁਰਬਾਣੀ ਅਨੁਸਾਰ ਗਿਆਨ ਦਾ ਹਿਰਦੇ ਦੀ ਭਾਵ ਸਾਧਨਾ ਵਿੱਚ ਪਰਤੱਖ ਹੋਣਾ ਜ਼ਰੂਰੀ ਹੈ। ਜੇ ਗਿਆਨ ਕੇਵਲ ਗਿਆਨ ਹੀ ਬਣ ਕੇ ਰਹਿ ਜਾਵੇ ਤਾਂ ਇਹ ਸਾਧਨਾ ਸਾਰਥਕ ਨਹੀਂ। ਗੁਰੂ ਅਰਜਨ ਦੇਵ ਜੀ ਦੇ ਬਚਨ ਹਨ :

**ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥**
**ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥**
**ਬੇਦ ਪੜਹਿ ਸੰਪੂਰਨਾ ਤਤ ਸਾਰ ਨ ਪੇਖੰ ॥**
**ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥**
**ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥**

(ਡਖਣੇ ਮ. ੫, ਪੰਨਾ ੧੦੯੯)

ਵੈਸੇ ਤਾਂ ਦੁਨੀਆਂ ਦੀ ਸਾਰੀ ਖੋਜ ਇਸ ਗੱਲ ਦੀ ਤਲਾਸ਼ ਵਿੱਚ ਹੈ ਕਿ ਇਸ ਦਿਸਦੇ ਸੰਸਾਰ ਦਾ ਕਿਸੇ ਨਾ ਕਿਸੇ ਤਰ੍ਹਾਂ ਭੇਦ ਖੁਲ੍ਹੇ ਅਤੇ ਇਸ ਦਾ ਪੂਰਾ ਗਿਆਨ ਪ੍ਰਾਪਤ ਹੋਏ। ਵਿਗਿਆਨ ਅਤੇ ਫਿਲਾਸਫੀ ਵੀ ਇਸੇ ਗੱਲ ਦੀ ਖੋਜ ਵਿਚ ਹੈ। ਸਾਇੰਸ ਆਪਣੀ ਖੋਜ ਵਿੱਚ ਇਸ ਦੁਨੀਆਂ ਦੇ ਸਭ ਕੁਝ ਨੂੰ ਅੱਡ-ਅੱਡ ਕਰਕੇ, ਅੰਗ ਪ੍ਰਤਿਅੰਗ ਦੇਖਣਾ ਚਾਹੁੰਦੀ ਹੈ ਅਤੇ ਸੰਸਾਰ ਬਾਰੇ ਗਿਆਨ ਪ੍ਰਾਪਤ ਕਰਨ ਦੇ ਯਤਨ ਵਿੱਚ ਹੈ। ਪਰ ਇਹ ਤਰੀਕਾ ਵੀ ਗਿਆਨ ਮਾਰਗੀਆਂ ਵਾਂਗੂ ਅਧੂਰਾ ਹੈ। ਫਿਸਾਸਫੀ ਵੀ ਆਪਣੀ ਸੋਚ

ਦੁਆਰਾ ਨਿਆਇ ਦੀਆਂ ਸੰਗਲੀਆਂ ਨੂੰ ਉਣਨ-ਬੁਣਨ ਵਿੱਚ ਲਿਪਤ ਹੈ। ਪਰ ਹਕੀਕਤ ਇਹ ਹੈ ਕਿ ਇਕ ਜੀਉਂਦੀ-ਜਾਗਦੀ ਚੀਜ਼ ਦੇ ਅੰਗ-ਪ੍ਰਤਿਅੰਗ ਕੀਤਿਆਂ ਜੋ ਗਿਆਨ ਪ੍ਰਾਪਤ ਹੁੰਦਾ ਹੈ, ਉਹ ਕੇਵਲ ਮੁਰਦਾ ਵਸਤੂ ਦਾ ਗਿਆਨ ਹੈ। ਜੀਉਂਦੀ-ਜਾਗਦੀ ਚੀਜ਼ ਦਾ ਨਹੀਂ। ਅੰਗਾਂ ਨੂੰ ਨਿਖੇੜਨ ਲਗਿਆਂ ਵਿਚੋਂ ਜਾਨ ਤਿਲਕ ਜਾਂਦੀ ਹੈ। ਇਵੇਂ ਸਾਇੰਸ ਦੀ ਖੋਜ ਅਤੇ ਫਿਲਾਸਫੀ ਦੀ ਸੋਚ ਦੇ ਪਲੇ ਨਿਰਜਿੰਦ ਚੀਜ਼ ਆਉਂਦੀ ਹੈ ਉਸ ਵਿਚੋਂ ਅਸਲੀਅਤ ਤਿਲਕ ਜਾਂਦੀ ਹੈ।

ਗੁਰਬਾਣੀ ਦਾ ਨਿਸ਼ਾਨਾ ਹੈ ਕਿ ਕਿਸੇ ਤਰ੍ਹਾਂ ਇਹ ਸਾਰਾ ਵਿਰਾਟ ਆਪਣੇ ਸਮੁੱਚੇ ਰੂਪ ਵਿੱਚ ਸਾਡੇ ਅਨੁਭਵ ਵਿਚ ਆ ਜਾਵੇ ਅਤੇ ਸਾਨੂੰ ਲੋੜ ਨਾ ਪਏ ਇਕ 'ਕੁੱਲ' ਦੇ ਭਾਗਾਂ ਨੂੰ ਅੱਡਰਾ-ਅੱਡਰਾ ਕਰਕੇ, ਖੰਡ-ਖੰਡ ਨਿਖੇੜ ਕੇ, ਨਿਰਜਿੰਦ ਕਰਕੇ ਮੁਤਾਲਿਆ ਕਰਨ ਦਾ। ਗੁਰਬਾਣੀ ਸਮਝਾਉਂਦੀ ਹੈ ਕਿ ਅਸਲੀਅਤ ਦੀ ਸਮਝ ਇਹ ਗਿਆਨ ਮਾਰਗ ਦੀ ਵਸਤੂ ਨਹੀਂ, ਇਹ ਅਨੁਭਵ ਦਾ ਕ੍ਰਿਸ਼ਮਾ ਹੁੰਦਾ ਹੈ। ਇਸ ਅਨੁਭਵ ਦਾ ਆਧਾਰ ਅਸਲੀਅਤ ਦੇ ਗੁਣਾਂ, ਸਿਫ਼ਤਾਂ ਤੇ ਨਾਮ ਦਾ ਰਟਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅਨੇਕ ਵਾਰ ਸਮਝਾਇਆ ਗਿਆ ਹੈ ਕਿ ਨਿਰੋਲ ਤੇ ਕੋਰੇ ਗਿਆਨ ਅਤੇ ਹਿਕਮਤ ਦੇ ਤਰੀਕੇ ਨੂੰ ਛੱਡ ਦਿਉ, ਇਹ ਸਾਧਨ ਅਪੂਰਣ ਹੈ :

**ਸਸਾ ਸਿਆਣਪ ਛਾਡੁ ਇਆਨਾ ॥**
**ਹਿਕਮਤਿ ਹੁਕਮਿ ਨ ਪ੍ਰਭ ਪਤੀਆਨਾ ॥**

(ਗਉੜੀ ਮ. ੫, ਪੰਨਾ ੨੬੦)

ਗੁਰਬਾਣੀ ਦੀ ਸਿਖਿਆ ਅਕਲ ਦੇ ਖਿਲਾਫ਼ ਨਹੀਂ, ਉਸ ਨੂੰ ਅਕਲ ਦੀ ਅਮਲਦਾਰੀ ਦੀ ਸਰਹੱਦ ਦਾ ਪਤਾ ਹੈ। ਸਭ ਕੁਝ ਦਿਸਦਾ ਹੱਦ ਵਿੱਚ ਹੈ, ਪਰ ਹੱਦ ਟਪਕੇ ਬੇਹੱਦ ਦੇ ਅਨੁਭਵ ਲਈ, ਗਿਆਨ ਦੇ ਨਾਲ ਕਿਸੇ ਹੋਰ ਉਪਾਇ ਦੀ ਵੀ ਲੋੜ ਹੈ :

**ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨ ॥**
**ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥**

(ਸੂਹੀ ਮ. ੩, ਪੰਨਾ ੭੯੮)

ਗਿਆਨ ਸਾਧਨਾ ਵਿੱਚ ਲੱਗੇ ਸਾਧਕ ਸਿਰਫ਼ ਗਿਆਨ ਹਾਸਲ ਕਰਨ ਲਈ ਅੱਖਰ ਪੜ੍ਹਦੇ ਹਨ, ਉਹ ਅੱਖਰਾਂ ਦੀ ਲੁਕਵੀਂ ਰਮਜ਼ ਦੇ ਭੇਦ ਦੀ ਕੋਈ ਪੜਤਾਲ ਨਹੀਂ ਕਰਦੇ। ਇਸ ਲਈ ਜੀਵਨ ਦੀ ਰਮਜ਼ ਦੇ ਭੇਦ ਨੂੰ ਜਾਣਨ ਲਈ ਲੋੜ ਗਿਆਨ ਦੇ ਅੱਖਰ ਦਾ ਭੇਦ ਲੈਣ ਦੀ ਹੈ ਤਾਂ ਹੀ ਉਸ ਗਿਆਨ ਦਾ ਤਾਤਪਰਯ ਸਮਝ ਵਿੱਚ ਆ ਸਕੇਗਾ। ਅੱਖਰਾਂ ਦਾ ਭੇਦ ਲੈਣ ਵਾਲੇ ਹੀ 'ਅਕਥ ਕੀ ਕਥਾ' ਪਾਉਣ ਦੇ ਰਾਹ ਤੇ ਤੁਰ ਸਕਦੇ ਹਨ :

**ਅਖਰੀ ਗਿਆਨੁ ਗੀਤ ਗੁਣ ਗਾਹੁ ॥**

(ਜਪੁ, ਪੰਨਾ ੪)

### (ii) ਜੋਗ ਸਾਧਨਾ :

ਯੋਗੀਆਂ ਦਾ ਮਤ ਹੈ ਕਿ ਅਨੰਤ ਬ੍ਰਹਮ ਹਰ ਜਗ੍ਹਾ ਵਿਦਮਾਨ ਹੈ। ਉਸ ਦੀ ਸ਼ਕਤੀ ਦਾ ਤੱਤ ਮਨੁੱਖ ਦੀ ਦੇਹ ਵਿੱਚ ਮੌਜੂਦ ਹੈ, ਜਿਸ ਨੂੰ ਉਹ 'ਕੁੰਡਲਿਨੀ' ਕਹਿੰਦੇ ਹਨ। ਜੇ ਹੱਠ ਜੋਗ ਦੇ ਸਾਧਨਾ ਨਾਲ ਕੁੰਡਲਿਨੀ ਨੂੰ ਜਗਾਇਆ ਜਾਏ ਤਾਂ ਇਹ ਜਾਗ ਪੈਂਦੀ ਹੈ। ਜੋਗ ਸਾਧਨਾ ਵਿੱਚ ਪ੍ਰਾਣਾਯਾਮ, ਬੰਦ, ਮੁਦ੍ਰਾ ਤੇ ਚੱਕਰ ਦਾ ਭੇਦਨ, ਗੰਢਾਂ ਦਾ ਖੁਲ੍ਹਣਾ, ਕੁੰਡਲਿਨੀ ਦਾ ਜਾਗਣਾ ਆਦਿ ਇਹ ਐਸੇ ਅੰਗ ਹਨ, ਜਿਨ੍ਹਾਂ ਦੀ ਪ੍ਰਾਪਤੀ ਲਈ ਸਰੀਰ ਜਾਂ ਕਾਇਆ ਨੂੰ ਜ਼ਰੂਰੀ ਤੌਰ ਤੇ ਕਿਰਿਆਹੀਣ ਨਿਸਚਲ ਅਵਸਥਾ ਵਿੱਚ ਰੱਖਣਾ ਪੈਂਦਾ ਹੈ। ਯੋਗ ਗ੍ਰੰਥਾਂ ਵਿੱਚ ਕੁੰਡਲਿਨੀ ਦੇ ਨਾਲ ਲਾਗਵਾਂ ਵਿਸ਼ਾ 'ਸੁੰਨ' ਹੈ। ਸਾਧਾਰਣ ਤੌਰ ਤੇ ਤਿੰਨ ਤਰ੍ਹਾਂ ਦੀ ਸੁੰਨ ਮੰਨੀ ਗਈ ਹੈ : ਸ਼ੂਨਯ, ਅਸ਼ੂਨਯ, ਮਹਾਂ ਸ਼ੂਨਯ। ਯੋਗ ਸਿਧੀ ਦਾ ਮੰਤਵ ਸਥੂਲ ਪੰਜ ਤੱਤਾਂ ਨੂੰ ਸੂਖਮ ਵਿੱਚ ਬਦਲਣਾ ਹੈ। ਇਸ ਸਿਧੀ ਨਾਲ ਕੁੰਡਲਿਨੀ ਜਾਗ ਪੈਂਦੀ ਹੈ ਅਤੇ ਰਿਧੀਆਂ-ਸਿਧੀਆਂ ਤੇ ਕਰਾਮਾਤੀ ਸ਼ਕਤੀਆਂ ਦੇ ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ।

ਗੁਰਮਤਿ ਵਿੱਚ ਇਨ੍ਹਾਂ ਸਿਧੀਆਂ ਤੇ ਸਾਧਨਾਂ ਨੂੰ ਨਾਟਕ-ਚੇਟਕ ਹੀ ਕਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਯੋਗ ਦੇ ਸੰਕੇਤਾਂ ਦੇ ਹਵਾਲੇ ਮਿਲਦੇ ਹਨ। 'ਇੜਾ', 'ਪਿੰਗਲਾ', 'ਸੁਖਮਨਾ' ਤੇ 'ਕੁੰਡਲਿਨੀ' ਦਾ ਉਲੇਖ ਕੀਤਾ ਮਿਲਦਾ ਹੈ :

**ਸੁਖਮਨਾ ਇੜਾ ਪਿੰਗਲਾ ਬੂਝੈ ਜਾ ਆਪੇ ਅਲਖੁ ਲਖਾਏ ॥**
**ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥**

(ਰਾਮਕਲੀ ਮ.੧, ਪੰਨਾ ੯੪੨)

ਪਰ ਇੱਥੇ ਗੁਰੂ ਨਾਨਕ ਦੇਵ ਜੀ ਦਾ ਆਸ਼ਾ ਇਹ ਪ੍ਰਗਟਾਉਣ ਦਾ ਹੈ ਕਿ ਇੜਾ, ਪਿੰਗਲਾ, ਸੁਖਮਨਾ ਤੇ ਸਾਧਨਾ ਨਾਲੋਂ ਸ਼ਬਦ ਦੁਆਰਾ ਆਤਮਲੀਨਤਾ ਤੋਂ ਉਪਜਿਆ ਸੱਚ ਦਾ ਅਨੁਭਵ ਸ੍ਰੇਸ਼ਟ ਹੈ।

ਫਿਰ ਹੱਠ ਜੋਗ ਵਾਲੇ ਇਹ ਦੱਸਦੇ ਹਨ ਕਿ ਦਸਮ ਦੁਆਰ ਬੰਦ ਹੈ। ਇਸ ਦੇ ਜੰਦਰੇ ਖੋਲ੍ਹਣ ਲਈ ਅਤੇ ਕੁੰਡਲਿਨੀ ਨੂੰ ਜਗਾਉਣ ਲਈ ਜੋਗ ਸਾਧਨਾ ਖਾਸ ਚਾਬੀ ਬਣ ਜਾਂਦੀ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਹ ਦਰਵਾਜ਼ੇ ਖੋਲਣ ਲਈ ਤਰੀਕਾ ਜ਼ੋਰ ਜਾਂ ਹੱਠ ਵਾਲਾ ਨਹੀਂ, ਸਗੋਂ ਗੁਰ ਸ਼ਬਦ ਦੀ ਸਹਾਇਤਾ ਨਾਲ ਇਹ ਦਰਵਾਜ਼ੇ ਖੁਲ੍ਹ ਜਾਂਦੇ ਹਨ :

**ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥**
**ਬਜਰ ਕਪਾਟ ਨ ਖੁਲ੍ਹਨੀ ਗੁਰ ਸਬਦਿ ਖੁਲੀਜੈ ॥**

(ਰਾਮਕਲੀ ਮ. ੩, ਪੰਨਾ ੧੦੩੩)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਵਿੱਚ ਹੱਠ ਜੋਗ ਦੀ ਥਾਂ ਨਾਮ ਜੋਗ ਅਤੇ ਸ਼ਬਦ ਸੁਰਤਿ ਦੇ ਆਸਰੇ ਨੂੰ ਦ੍ਰਿੜ੍ਹ ਕਰਾਇਆ ਹੈ। ਨਾਮ ਜੋਗ ਅੰਦਰ ਬਾਹਰ ਦਾ ਜੋਗ

ਹੈ। ਇਸ ਸਾਧਨਾ ਵਿੱਚ ਹੱਠ ਜੋਗ ਅਤੇ ਸਰੀਰ ਨੂੰ ਕਸ਼ਟ ਦੇਣ ਦੀ ਕ੍ਰਿਆ ਨਹੀਂ ਅਤੇ ਨਾ ਹੀ ਲਯ ਯੋਗ ਦੇ ਕੁੰਡਲਿਨੀ ਕਰਮ ਦਾ ਭਰਮ ਹੈ। ਇਸ ਨਾਮ ਸਾਧਨਾ ਵਿੱਚ ਪ੍ਰਾਣਾਯਾਮ ਵੀ ਫਾਲਤੂ ਗੱਲ ਹੈ ਅਤੇ ਇਸ ਵਿੱਚ ਨਿਉਲੀ ਕਰਮ ਲਈ ਵੀ ਕੋਈ ਥਾਂ ਨਹੀਂ।

**(iii) ਕਰਮ ਸਾਧਨਾ :**

ਕਰਮ ਸਾਧਨਾਂ ਵਿੱਚ ਜੀਵਨ ਆਦਰਸ਼ ਦੀ ਪ੍ਰਾਪਤੀ ਲਈ ਕਰਮ ਸ਼ੁਧੀ ਵਾਸਤੇ ਕਰਮ ਕਾਂਡਾਂ, ਯੱਗ-ਹਵਨ, ਤੀਰਥ ਇਸ਼ਨਾਨ, ਦਾਨ-ਪੁੰਨ, ਦੇਵੀ-ਦੇਵਤਿਆਂ ਦੀ ਪੂਜਾ ਆਦਿਕ ਦੀ ਸਾਧਨਾ ਨੂੰ ਅਪਣਾਇਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬੜਾ ਸਪਸ਼ਟ ਕਰਕੇ ਸਮਝਾਇਆ ਗਿਆ ਹੈ ਕਿ ਕੇਵਲ ਕਰਮ ਸਾਧਨਾ ਨਾਲ ਜੀਵਨ ਨਿਸ਼ਾਨੇ ਦੀ ਪ੍ਰਾਪਤੀ ਨਹੀਂ ਹੁੰਦੀ, ਇਨ੍ਹਾਂ ਨਾਲ ਹਉਮੈਂ ਤੇ ਪਖੰਡ ਹੀ ਵੱਧਦਾ ਹੈ। ਜੀਵਨ ਨਿਸ਼ਾਨੇ ਦੀ ਪ੍ਰਾਪਤੀ ਇਨ੍ਹਾਂ ਸਾਧਨਾਂ ਨਾਲ ਸੰਭਵ ਨਹੀਂ। ਗੁਰਬਾਣੀ ਵਿੱਚ ਬਚਨ ਹਨ:

**੧) ਤਪਸੀ ਕਰਿ ਕੈ ਦੇਹੀ ਸਾਧੀ**
**ਮਨੂਆ ਦਹ ਦਿਸ ਧਾਨਾ ॥**
**ਬ੍ਰਹਮਚਾਰਿ ਬ੍ਰਹਮਚਜੁ ਕੀਨਾ**
**ਹਿਰਦੈ ਭਇਆ ਗੁਮਾਨਾ ॥**
**ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ**
**ਉਸੁ ਮਹਿ ਕ੍ਰੋਧੁ ਬਿਗਾਨਾ ॥੨॥**
**ਘੂੰਘਰ ਬਾਧਿ ਭਏ ਰਾਮਦਾਸਾ**
**ਰੋਟੀਅਨ ਕੇ ਓਪਾਵਾ ॥**

(ਮਾਰੂ ਮ. ੫, ਪੰਨਾ ੧੦੦੩)

**੨) ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥**
**ਪ੍ਰਾਗ ਇਸਨਾਨੇ ॥ ਤਉ ਨ ਪੂਜਹਿ ਹਰਿ ਕੀਰਤਿ ਨਾਮਾ ॥**
**ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥**

(ਰਾਗ ਗੋਂਡ ਨਾਮਦੇਉ ਜੀ, ਪੰਨਾ ੮੭੩)

ਤਪ ਸਾਧਨਾ ਨਾਲ ਮਨ ਦੀ ਭਟਕਣਾ ਵੀ ਕਾਬੂ ਵਿੱਚ ਨਹੀਂ ਆਉਂਦੀ, ਸਗੋਂ ਬਹੁਤਾ ਤਪ ਕਰਨ ਨਾਲ ਵੀ ਅਕਸਰ ਅਭਿਮਾਨ ਤੇ ਹਉਮੈਂ ਦਾ ਹੀ ਵਾਧਾ ਹੋ ਜਾਂਦਾ ਹੈ ਅਤੇ ਅਸਲੀ ਪ੍ਰਾਪਤੀ ਤਾਂ ਦੂਰ ਹੀ ਰਹਿ ਜਾਂਦੀ ਹੈ :

**ਮਨ ਹਠਿ ਕਿਨੈ ਨ ਪਾਇਓ**
**ਸਭ ਥਕੇ ਕਰਮ ਕਮਾਇ ॥**
**ਮਨ ਹਠਿ ਭੇਖ ਕਰਿ ਭਰਮਦੇ**

**ਦੂਖੁ ਪਾਇਆ ਦੂਜੈ ਭਾਇ ॥**

(ਵਡਹੰਸ ਕੀ ਵਾਰ, ਸਲੋਕ ਮ.੩, ਪੰਨਾ ੫੯੩)

ਇਵੇਂ ਮੰਤ੍ਰਾਂ, ਜੰਤ੍ਰਾਂ ਤੇ ਤੰਤ੍ਰਾਂ ਦੇ ਭਰਮ ਕਰਮ ਵੀ ਸਹੀ ਸਾਧਨ ਨਹੀਂ, ਇਨ੍ਹਾਂ ਦਾ ਰਟਨ ਵੀ ਸਾਰਥਕ ਨਹੀਂ ਹੁੰਦਾ, ਜਦ ਤਕ ਹਰਿ ਨਾਮ ਦੀ ਟੇਕ ਸਦਕਾ ਜੀਵਨ ਦੇ ਸੱਚੇ ਗੁਣਾਂ ਨੂੰ ਸਚਾਈ ਨਾਲ ਧਾਰਨ ਕਰਕੇ ਆਪਣੇ ਮਨ, ਬਚਨ, ਕਰਮ ਦੁਆਰਾ ਜੀਵਨ ਦੇ ਅਮਲ ਵਿੱਚ ਅਪਣਾਇਆ ਨਾ ਜਾਏ। ਗੁਰਵਾਕ ਹੈ :

**ਅਉਖਧ ਮੰਤ੍ਰ ਤੰਤ੍ਰ ਸਭਿ ਛਾਰੁ ॥**
**ਕਰਣੈਹਾਰੁ ਰਿਦੈ ਮਹਿ ਧਾਰੁ ॥**

(ਗਉੜੀ ਮ. ੫, ਪੰਨਾ ੧੯੬)

ਦੇਵੀ ਦੇਵਤਿਆਂ ਦੀ ਪੂਜਾ ਦੇ ਕਰਮ ਵੀ ਭੁਲੇਖੇ ਵੱਸ ਹੀ ਕੀਤੇ ਜਾਂਦੇ ਹਨ। ਦੇਵੀ-ਦੇਵਤੇ ਪ੍ਰਭੂ ਨਹੀਂ, ਇਹ ਤਾਂ ਪ੍ਰਭੂ ਲੀਲ੍ਹਾ ਦਾ ਹੀ ਹਿੱਸਾ ਹਨ। ਗੁਰਬਾਣੀ ਦਰਸਾਉਂਦੀ ਹੈ ਕਿ ਦੇਵੀ ਦੇਵਤਿਆਂ ਦੀ ਪੁੰਨ ਕਰਨੀ ਤੋਂ ਸਿਖਿਆ ਜ਼ਰੂਰ ਲਈਏ, ਪਰ ਇਸ਼ਟ ਕੇਵਲ ਤੇ ਕੇਵਲ ਹਰਿ ਹੀ ਹੈ, ਦੇਵੀ-ਦੇਵਤਿਆਂ ਨੂੰ ਇਸ਼ਟ ਜਾਣ ਕੇ ਅਤੇ ਉਨ੍ਹਾਂ ਦੀਆਂ ਮੂਰਤੀਆਂ ਬਣਾ ਕੇ ਪੂਜਾ ਕਰਨਾ ਕੇਵਲ ਭਰਮ ਕਰਮ ਹੈ। ਗੁਰਬਾਣੀ ਵਿੱਚ ਫੁਰਮਾਨ ਹੈ :

**ਕੋਟਿ ਬਿਸਨ ਕੀਨੇ ਅਵਤਾਰ ॥**
**ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥**
**ਕੋਟਿ ਮਹੇਸ ਉਪਾਇ ਸਮਾਏ ॥**
**ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥**
**ਐਸੋ ਧਣੀ ਗੁਵਿੰਦੁ ਹਮਾਰਾ ॥**
**ਬਰਨਿ ਨ ਸਾਕਉ ਗੁਣ ਬਿਸਥਾਰਾ ॥**

(ਭੈਰਉ ਮ. ੫, ਪੰਨਾ ੧੧੫੬)

## (iv) ਭਗਤੀ :

ਮੱਧ ਯੁਗ ਵਿੱਚ ਭਗਤੀ ਸਾਧਨਾ ਦਾ ਉਬਾਰ ਸਿੱਖਰ ਤੇ ਸੀ। ਭਗਤੀ ਸਾਧਨਾ ਦੀ ਇਸ ਤੋਂ ਪਹਿਲਾਂ ਵੀ ਇਕ ਲੰਬੀ ਪਰੰਪਰਾ ਰਹੀ ਹੈ। ਭਗਤੀ ਭਾਵ ਦਾ ਮੂਲ ਸਰੋਤ ਰਿਗਵੇਦ ਨੂੰ ਮੰਨਿਆ ਜਾਂਦਾ ਹੈ, ਜਿਸ ਦੇ ਕੁਝ ਮੰਤਰਾਂ ਵਿੱਚ ਆਦਮੀ ਅਤੇ ਦੇਵਤੇ ਵਿਚਕਾਰ ਡੂੰਘੇ ਪ੍ਰੇਮ ਅਤੇ ਮਿਤ੍ਰੱਤਾ ਦੀ ਕਲਪਨਾ ਕੀਤੀ ਗਈ ਹੈ। ਉਪਨਿਸ਼ਦਾਂ ਵਿੱਚ ਨਿਰਸੰਦੇਹ ਗਿਆਨ ਨੂੰ ਮਹੱਤਤਾ ਦਿੱਤੀ ਗਈ ਹੈ ਪਰ ਬ੍ਰਹਮ ਅਤੇ ਜੀਵਨ ਦੇ ਵਾਸਤਵਿਕ ਗਿਆਨ ਦੀ ਪ੍ਰਾਪਤੀ ਵਾਸਤੇ ਗਿਆਨ ਦੇ ਨਾਲ ਭਗਤੀ ਵੀ ਲੋੜੀਂਦੀ ਦੱਸੀ ਹੈ। ਨਾਰਦ ਸੂਤਰ ਵਿੱਚ 'ਪਰਮ-ਪ੍ਰੇਮ-ਰੂਪ ਭਗਤੀ' ਦਾ ਜ਼ਿਕਰ ਹੈ, ਜਿਸ ਦੇ ਅੰਮ੍ਰਿਤ ਨੂੰ ਪ੍ਰਾਪਤ ਕਰਕੇ ਮਨੁੱਖ ਸਿੱਧ ਹੋ ਜਾਂਦਾ ਹੈ। ਸਾਰੀ ਦੀ ਸਾਰੀ ਗੀਤਾ ਭਗਤੀ ਭਾਵਨਾ ਨਾਲ ਓਤ-ਪ੍ਰੋਤ ਹੈ। ਗੀਤਾ ਵਿੱਚ ਗਿਆਨ ਯੋਗ, ਧਿਆਨ ਯੋਗ, ਅਸ਼ਟਾਂਗ ਯੋਗ, ਕਰਮ

ਯੋਗ ਆਦਿ ਜਿੰਨੇ ਵੀ ਪ੍ਰਭੂ ਪ੍ਰਾਪਤੀ ਦੇ ਸਾਧਨ ਦੱਸੇ ਗਏ ਹਨ, ਉਨ੍ਹਾਂ ਵਿੱਚ ਭਗਵਤ ਭਗਤੀ ਨੂੰ ਹੀ ਸਰਬ ਸ਼੍ਰੇਸ਼ਟ ਅਤੇ ਸਹਿਲ ਮੰਨਿਆ ਗਿਆ ਹੈ। ਦੱਖਣ ਦੇ ਵੈਸ਼ਨਵ ਅਲਵਾਰ ਸੰਤਾਂ ਨੇ ਯੋਗ, ਤਪਸਿਆ ਆਦਿ ਦੀ ਥਾਂ ਭਗਤੀ ਨੂੰ ਨਿਸ਼ਚਿਤ ਰੂਪ ਨਾਲ ਫਲ ਦੇਣ ਵਾਲੀ ਮੰਨਿਆ ਹੈ। ਰਾਮਾਨੁਜ ਨੇ ਭਗਤੀ ਨੂੰ ਪ੍ਰੇਮ ਪੂਰਵਕ ਪ੍ਰਭੂ ਵਿੱਚ ਧਿਆਨ ਲਗਾਣ ਦਾ ਨਾਮ ਦਿੱਤਾ ਹੈ ਅਤੇ ਦੱਸਿਆ ਹੈ ਕਿ ਭਗਤੀ ਆਤਮਾ ਦੀ ਚੇਤਨਤਾ ਉਪਜਾਉਣੇਂ ਵਾਲੀ ਹੈ। ਮਾਧਵ ਨੇ ਆਪਣੇ ਦਵੈਤਵਾਦ ਵਿੱਚ ਨਿਰਗੁਣ ਬ੍ਰਹਮ ਨੂੰ ਮਿਥਿਆ ਕਿਹਾ ਹੈ। ਉਸ ਅਨੁਸਾਰ ਬ੍ਰਹਮ ਤਾਂ ਸਰਗੁਣ ਹੈ, ਜੋ ਅਨੰਤ ਗੁਣਾਂ ਦਾ ਭੰਡਾਰ ਹੈ। ਦਵੈਤਵਾਦੀ ਪਰੰਪਰਾ ਵਿੱਚ ਵਿਸ਼ਣੂ ਨੂੰ ਪਰਮਾਤਮਾ ਦਾ ਸਰੂਪ ਮੰਨਿਆ ਗਿਆ ਹੈ ਅਤੇ ਵਿਸ਼ਣੂ ਦੇ ਦਸ ਅਵਤਾਰਾਂ ਨੂੰ ਪੂਰਨ ਅਵਤਾਰ ਮੰਨਿਆ ਗਿਆ ਹੈ। ਇਸ ਭਗਤੀ ਪਰੰਪਰਾ ਵਿੱਚ ਅਵਤਾਰ ਅਤੇ ਭਗਵਾਨ ਵਿੱਚ ਕੋਈ ਫਰਕ ਨਹੀਂ। ਇਸ ਤੱਸਵਰ ਵਿੱਚ ਭਗਵਾਨ ਨਾਰਾਇਣ ਹੈ ਅਤੇ ਉਸ ਦੀ ਸ਼ਕਤੀ ਲੱਛਮੀ ਹੈ। ਇਸੇ ਪ੍ਰਭਾਵ ਹੇਠਾਂ ਲੱਛਮੀ ਨਾਰਾਇਣ ਦੀਆਂ ਮੂਰਤੀਆਂ ਦੀ ਪੂਜਾ ਸ਼ੁਰੂ ਹੋਈ। ਨਿੰਬਾਰਕ ਦੇ ਦਵੈਤ-ਅਦਵੈਤ ਵਿੱਚ ਪੂਜਾ ਬਜਾਏ.ਲੱਛਮੀ-ਨਾਰਾਇਣ ਦੇ ਰਾਧਾ-ਕ੍ਰਿਸ਼ਨ ਵਿੱਚ ਬਦਲ ਗਈ। ਉੱਤਰ ਭਾਰਤ ਵਿੱਚ ਭਗਤੀ ਭਾਵਨਾ ਵਧੇਰੇ ਸੀਤਾ-ਰਾਮ ਨਾਲ ਜੁੜ ਗਈ। ਇਵੇਂ ਵਲਭ ਚੇਤਨਯ ਮਹਾਂਪ੍ਰਭੂ ਆਦਿ ਦੀ ਭਗਤੀ ਪ੍ਰਧਾਨ ਸਾਧਨਾ ਦਾ ਕੇਂਦਰ ਕ੍ਰਿਸ਼ਨ ਭਗਤੀ ਬਣੀ ਹੋਈ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਧਨਾ ਵਿੱਚ ਪਰਮ-ਪ੍ਰੇਮ-ਰੂਪ ਤੇ ਪਰਮ-ਅਨੁਰਾਗ ਰੂਪ ਭਾਉ ਭਗਤਿ ਉਤੇ ਜ਼ੋਰ ਹੈ, ਪਰ ਇਸ ਭਾਉ ਭਗਤਿ ਦੀ ਸਿਖਿਆ ਵਿੱਚ ਸਰਗੁਣ ਭਗਤੀ ਲਈ ਕੋਈ ਥਾਂ ਨਹੀਂ, ਇਸ ਵਿੱਚ ਮੂਰਤੀ ਪੂਜਾ ਪ੍ਰਵਾਨ ਨਹੀਂ, ਨਾ ਹੀ ਅਵਤਾਰਵਾਦ ਦੀ ਵਿਸ਼ੇਸ਼ਤਾ ਹੈ, ਨਾ ਹੀ ਯੱਗ ਅਗਨੀ ਦੀ ਆਤਮ ਪ੍ਰਸਤੀ ਹੈ, ਨਾ ਹੀ ਚਿੰਨ੍ਹਾਂ; ਜੈਸੇ ਸਾਲਿਗਰਾਮ, ਸ਼ਿਵਲਿੰਗ ਆਦਿ ਲਈ ਕੋਈ ਥਾਂ ਹੈ, ਨਾ ਹੀ ਪਸ਼ੂ ਪੰਛੀਆਂ ਜਿਵੇਂ ਬੈਲ, ਗਰੁੜ, ਨਾਗ ਆਦਿ ਲਈ ਕੋਈ ਸ਼ਰਧਾ ਭਾਵ ਹੈ, ਨਾ ਹੀ ਦਰਖਤਾਂ ਦੇ ਦਰਿਆਵਾਂ ਲਈ ਮਨੌਤ ਹੈ, ਨਾ ਹੀ ਵੇਦ ਨੂੰ ਪ੍ਰਮਾਣ ਪੁਸਤਕ ਮੰਨਿਆ ਗਿਆ ਹੈ। ਇਸ ਸਿਖਿਆ ਵਿੱਚ ਭਾਉ ਭਗਤਿ ਦੀ ਸਾਧਨਾ ਵਿੱਚ ਪ੍ਰਭੂ ਆਰਾਧਨਾ ਲਈ ਕਿਸੇ ਪ੍ਰਕਾਰ ਦੇ ਉਪਚਾਰਾਂ ਨੂੰ ਕੋਈ ਮਾਨਤਾ ਨਹੀਂ ਦਿੱਤੀ ਗਈ ਹੈ।

## (ਕ) ਗੁਰਮੁਖਿ ਜੀਵਨ ਆਦਰਸ਼ ਦੀ ਪ੍ਰਾਪਤੀ ਦਾ ਸਹੀ ਸਾਧਨ-'ਭਾਉ ਭਗਤਿ' :

### (i) ਗੁਰਮਤਿ ਭਾਉ ਭਗਤਿ ਦਾ ਸ਼ਬਦ ਮਾਰਗ :

ਗੁਰਬਾਣੀ ਵਿੱਚ ਭਗਤੀ ਦੇ ਉਪਚਾਰਾਂ ਤੇ ਹੋਰ ਵਸਤਾਂ ਨੂੰ ਅਲੱਗ ਕਰਕੇ ਇਨ੍ਹਾਂ ਦੀ ਸਥਾਨ ਪੂਰਤੀ ਦੇ ਬਦਲੇ ਗੁਰੂ ਦੀ ਬਾਣੀ ਹੈ, ਗੁਰੂ ਦਾ ਬਚਨ ਹੈ, ਗੁਰੂ ਦਾ

ਸ਼ਬਦ ਹੈ, ਗੁਰੂ ਦਾ ਬਚਨ ਅਤੇ ਗੁਰੂ ਇਕੋ ਰੂਪ ਹਨ। ਗੁਰਵਾਕ ਹੈ :

**੧) ਸਤਿਗੁਰ ਬਾਣੀ ਪੁਰਖ ਪਰਖੋਤਮ ॥**

(ਕਾਨੜਾ ਮ. ੪, ਪੰਨਾ ੧੩੦੫)

**੨) ਸਤਿਗੁਰ ਕੀ ਬਾਣੀ ਸਤਿ ਸਰੂਪ ਹੈ ॥**

(ਗਉੜੀ ਮ. ੪, ਪੰਨਾ ੩੦੪)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਅੰਦਰ ਭਗਤੀ ਭਾਵ ਦੀ ਦ੍ਰਿੜ੍ਹਤਾ ਵਿੱਚ ਗੁਰੂ, ਗੁਰਬਾਣੀ, ਪੁਰਖ, ਅਕਾਲ ਪੁਰਖ ਇਕ-ਮਿਕ ਹੋ ਜਾਂਦੇ ਹਨ। ਸਾਧਨ ਪੱਖ ਵਿੱਚ ਸ਼ਬਦ ਇਨ੍ਹਾਂ ਸਾਰਿਆਂ ਦਾ ਸਥਾਨਪਤਿ ਬਣ ਜਾਂਦਾ ਹੈ। ਸ਼ਬਦ ਇਕ ਅਨੁਭਵ ਗੋਚਰ ਚੀਜ਼ ਹੈ, ਇਸ ਦਾ ਪੂਰਾ ਜਾਇਜ਼ਾ ਜਿਹੜੀ ਅੰਤਰ ਬਿਰਤੀ ਲੈ ਸਕਦੀ ਹੈ, ਉਹ ਸੁਰਤਿ ਹੈ। ਸੁਰਤਿ ਮਹਿਸੂਸ ਕਰਦੀ ਹੈ ਸ਼ਬਦ ਦੀ ਹਸਤੀ ਨੂੰ, ਸ਼ਬਦ ਦੇ ਸਰਗੁਣ ਵਜੂਦ ਨੂੰ ਅਤੇ ਸ਼ਬਦ ਦੀ ਅਸ਼ਬਦਤਾ ਨੂੰ। ਇਹ ਕਮਾਈ ਇਕ ਵਸੀਲਾ ਹੈ ਮੁਕਤੀ ਦਾ। ਗੁਰਬਾਣੀ ਵਿੱਚ ਸਾਫ ਦੱਸਿਆ ਹੈ ਕਿ ਉਹ ਪਰਮਾਤਮਾ ਜੋ ਨਿਰਾਕਾਰ ਹੈ, ਉਸ ਦੀ ਪ੍ਰਾਪਤੀ ਦਾ ਸਾਧਨ ਭਾਉ ਭਗਤਿ ਵਿੱਚ ਰੰਗੀਜ ਕੇ ਸ਼ਬਦ ਦੀ ਕਮਾਈ ਹੈ :

**੧) ਜਪੁ ਤਪੁ ਸੰਜਮ ਹੋਰ ਕੋਈ ਨਾਹੀ ॥**
**ਜਬ ਲਗ ਗੁਰ ਕਾ ਸਬਦ ਨ ਕਮਾਹੀ ॥**

(ਮਾਰੂ ਮ. ੩, ਪੰਨਾ ੧੦੬੦)

**੨) ਸਬਦ ਮਰੈ ਸੋਈ ਜਨੁ ਸਿਝੈ ॥**
**ਬਿਨ ਸਬਦੈ ਮੁਕਤਿ ਨ ਹੋਈ ॥**

(ਸਲੋਕ ਮ. ੩, ਪੰਨਾ ੧੪੧੬)

## (ii) ਨਾਮ ਸਿਮਰਨ :

ਗੁਰਬਾਣੀ ਅਨੁਸਾਰ ਸ਼ਬਦ ਦੀ ਕਮਾਈ ਦਾ ਸਾਧਨ ਭਾਉ ਭਗਤਿ ਅਥਵਾ ਪ੍ਰੇਮਾ ਭਗਤੀ ਹੈ। ਇਹ ਭਾਉ ਭਗਤਿ ਅਸਲ ਵਿੱਚ ਨਾਮ ਸਾਧਨਾ ਅਥਵਾ ਨਾਮ ਸਿਮਰਨ ਜਾਂ ਨਾਮ ਜਪਣਾ ਹੈ। ਗੁਰਬਾਣੀ ਵਿੱਚ ਇਸੇ ਨੂੰ ਸਹਿਜ ਭਗਤੀ ਵੀ ਕਿਹਾ ਗਿਆ ਹੈ। ਗੁਰਬਾਣੀ ਵਿੱਚ ਸਮਝਾਇਆ ਹੈ ਕਿ ਭਾਉ ਭਗਤਿ ਦੀ ਭਾਵਨਾ ਵਿੱਚ ਰੰਗੀਜ ਕੇ ਕੀਤਾ ਨਾਮ ਸਿਮਰਨ ਅਤੇ ਸ਼ਬਦ ਨਾਮ ਦਾ ਜਾਪ ਹਰ ਤਰ੍ਹਾਂ ਦੇ ਬ੍ਰਹਮ ਗਿਆਨ ਦੀ ਕੁੰਜੀ ਹੈ, ਜੋ ਆਤਮ ਪ੍ਰਕਾਸ਼ ਦੀ ਜਾਗ੍ਰਤੀ ਨਾਲ ਜੀਵਨ ਮਾਰਗ ਨੂੰ ਹਰ ਤਰ੍ਹਾਂ ਰੋਸ਼ਨ ਕਰ ਦਿੰਦੀ ਹੈ। ਇਸ ਆਤਮ-ਪ੍ਰਕਾਸ਼ ਦੇ ਅਨੁਭਵ ਦੇ ਉਜਾਗਰ ਹੋਣ ਨਾਲ ਜੀਵਨ ਆਦਰਸ਼ ਦੀ ਪ੍ਰਾਪਤੀ ਸਹਿਜ ਰੂਪ ਵਿੱਚ ਕੀਤੀ ਜਾਂ ਸਕਦੀ ਹੈ। ਗੁਰਬਾਣੀ ਦੇ ਬਚਨ ਹਨ :

**੧) ਭਗਤਿ ਭਉ ਗੁਰ ਕੀ ਮਤਿ ਪੂਰੀ**
**ਅਨਹਦਿ ਸ਼ਬਦ ਸਿਖਾਈ ਹੇ ॥** (ਮਾਰੂ ਮ. ੧, ਪੰਨਾ ੧੧੦੫)

**੨) ਭਾਉ ਭਗਤਿ ਗੁਰਮਤੀ ਪਾਈ ॥**

(ਰਾਗੁ ਪਰਭਾਤੀ ਮ. ੧, ਪੰਨਾ ੧੩੪੨)

ਨਾਮ ਜਪਣਾ ਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦਾ ਮੂਲਕ ਆਦਰਸ਼ ਹੈ। ਗੁਰੂ ਅਰਜਨ ਦੇਵ ਜੀ ਨੇ ਜ਼ੋਰ ਦੇ ਕੇ ਕਿਹਾ ਹੈ :

**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**
**ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥**

(ਆਸਾ ਮ. ੫, ਪੰਨਾ ੩੭੮)

## (iii) ਨਾਮ ਸਿਮਰਨ ਦਾ ਕੇਂਦਰ - ਪਰਮਾਤਮ ਹਸਤੀ :

### (a) ਪਰਮਾਤਮਾ :

ਗੁਰਬਾਣੀ ਅਨੁਸਾਰ ਨਾਮ ਸਿਮਰਨ ਦਾ ਕੇਂਦਰ ਪਰਮਾਤਮਾ ਹੈ। ਰੱਬ ਦਾ ਅਸਲੀ ਨਾਉਂ ਕੋਈ ਨਹੀਂ। ਉਸ ਦੇ ਜਾਤੀ ਨਾਉਂ ਕੇਵਲ ਉਸ ਦੀ ਹੋਂਦ ਨੂੰ ਜਿਤਲਾਉਣ ਵਾਲਾ ਨਾਉਂ ਹੀ ਹੋ ਸਕਦਾ ਹੈ। ਜਿਨ੍ਹੇਂ ਵੀ ਨਾਉਂ ਮਨੁੱਖੀ ਬੋਲੀ ਵਿੱਚ ਵਰਤੇ ਜਾਂਦੇ ਹਨ, ਉਹ ਸਭ ਸਿਫ਼ਾਤੀ (ਕਿਰਤਮ) ਨਾਉਂ ਹਨ। ਪਰਮਾਤਮਾ ਦੀ ਹੋਂਦ ਨੂੰ ਜਿਤਲਾਉਣ ਵਾਲਾ ਨਾਮ ਕੇਵਲ 'ਸਤਿਨਾਮ' ਹੈ, ਜਿਸ ਦਾ ਭਾਵ ਸਰਬ-ਵਿਆਪੀ ਸਤਯਤਾ ਹੈ। ਉਹ ਸਤਯਤਾ ਇਕ ਵਿਸ਼ਾਲ ਹਸਤੀ ਹੈ, ਜਿਸ ਦਾ ਨਾ ਕੋਈ ਰੰਗ ਹੈ, ਨਾ ਰੂਪ, ਨਾ ਕੋਈ ਚਿੰਨ੍ਹ, ਨਾ ਚੱਕਰ, ਨਾ ਕੋਈ ਸ਼ਕਲ, ਨਾ ਕੋਈ ਆਕਾਰ, ਨਾ ਕੋਈ ਵਜੂਦ ਤੇ ਨਾ ਕੋਈ ਹੱਦ ਬੰਨਾ। ਗੁਰਵਾਕ ਹੈ

**੧) ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥**
**ਸਭ ਮਹਿ ਵਰਤੈ ਆਪਿ ਨਿਰਾਰਾ ॥**
**ਵਰਨੁ ਜਾਤਿ ਚਿਹਨੁ ਨਹੀ ਕੋਈ**
**ਸਭ ਹੁਕਮੇ ਸ੍ਰਿਸਟਿ ਉਪਾਇਦਾ ॥**

(ਮਾਰੂ ਮ. ੫, ਪੰਨਾ ੧੦੭੫)

**੨) ਏਕਮ ਏਕੰਕਾਰੁ ਨਿਰਾਲਾ ॥**
**ਅਮਰੁ ਅਜੋਨੀ ਜਾਤਿ ਨ ਜਾਲਾ ॥**
**ਅਗਮ ਅਗੋਚਰੁ ਰੂਪੁ ਨ ਰੇਖਿਆ ॥**
**ਖੋਜਤ ਖੋਜਤ ਘਟਿ ਘਟਿ ਦੇਖਿਆ ॥**

(ਬਿਲਾਵਲ ਮ. ੧, ਪੰਨਾ ੮੩੮)

ਪਰਮਾਤਮਾ ਜੋ ਅਜੂਨੀ ਤੇ ਸਵੈ-ਪ੍ਰਕਾਸ਼ ਅਦੁੱਤੀ ਹਸਤੀ ਹੈ, ਅਗੰਮ ਤੇ ਅਗੋਚਰ ਹੈ, ਜੋ ਬੁੱਧੀ ਅਤੇ ਕਿਆਸ ਦੀ ਪਹੁੰਚ ਤੋਂ ਪਰੇ ਹੈ। ਉਸ ਹਸਤੀ ਦੀ ਅਦ੍ਰਿੱਖ ਜੋਤਿ-ਰੂਪੀ ਹੋਂਦ ਤਾਂ ਹੈ ਜੋ ਸਭ ਵਿੱਚ ਤੇ ਹਰ ਥਾਂਈਂ ਰਮੀ ਹੋਈ ਹੈ ਤੇ ਮਹਿਸੂਸ ਵੀ ਹੁੰਦੀ ਹੈ, ਪਰ ਇਸ ਦਾ ਸਰੀਰਕ ਰੂਪ ਨਹੀਂ ਹੈ :

**ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ ॥**
**ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ ॥**
**ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ ॥**
**ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ ॥**

(ਮਾਰੂ ਮ. ੫, ਪੰਨਾ ੧੦੯੬)

ਉਸ ਅਕਾਲ ਪੁਰਖ ਦੀ ਵਿਸ਼ਾਲਤਾ ਦੇ ਕਈ ਪਹਿਲੂ ਹਨ, ਲਾ-ਇੰਤਹਾ ਰੂਪ ਹਨ, ਨਾਂਵ ਹਨ, ਥਾਂਵ ਹਨ, ਅਨੇਕ ਪ੍ਰਕਾਰ ਦੇ ਗੁਣ ਹਨ, ਜੋ ਇਸ ਕਦਰ ਅਣਗਿਣਤ ਹਨ ਕਿ ਗੁਰੂ ਨਾਨਕ ਦੇਵ ਜੀ ਨੇ 'ਜਪੁਜੀ' ਵਿੱਚ ਇਨ੍ਹਾਂ ਨੂੰ ਅਸੰਖ ਕਹਿਣ ਵਿੱਚ ਵੀ ਭਾਰ ਸਮਝਿਆ ਹੈ। ਉਸ ਅਗੰਮ ਤੇ ਅਗੋਚਰ, ਅਬੁੱਝ ਤੇ ਅੱਕਥ ਦੀ ਵਿਸ਼ਾਲਤਾ ਨੂੰ ਪ੍ਰਗਟ ਕਰਨ ਦਾ, ਮਨੁੱਖ ਦੇ ਘੇਰੇ ਵਿੱਚ ਲਿਆਉਣ ਦਾ ਕੋਈ ਚਾਰਾ ਨਹੀਂ, ਭਾਵੇਂ ਕੋਈ ਕਿਤਨਾ ਹੀ ਸਿਆਣਾ, ਗਿਆਨਵਾਨ ਜਾਂ ਗੁੜ੍ਹਿਆ ਹੋਇਆ ਕਿਉਂ ਨਾ ਹੋਵੇ। ਐਸੀ ਹਸਤੀ ਦੇ ਕਿਆਸ ਦੇ ਅਨੁਭਵ ਤੋਂ ਮਨੁੱਖ ਵਿੱਚ ਉਸ ਨਾਲ ਬਰਾਬਰੀ ਦੀ ਨਹੀਂ ਸਗੋਂ ਅਤਿ ਦਰਜੇ ਦੀ ਨਿਮਰਤਾ, ਸਤਿਕਾਰ ਤੇ ਪਿਆਰ ਦੀ ਭਾਵਨਾ ਪੈਦਾ ਹੋਏਗੀ, ਜਿਸ ਵਿੱਚ ਚਾਰੇ ਪਾਸੇ ਉਸ ਪਰਮਾਤਮਾ ਦੀ ਹੋਂਦ, ਵਡਿਆਈ ਤੇ ਸਿਫਤ-ਸਲਾਹ ਦਾ ਆਲਮ ਬਣ ਜਾਏਗਾ। ਗੁਰੂ ਨਾਨਕ ਦੇਵ ਜੀ ਨੇ ਇਸ ਆਲਮ ਤੋਂ ਨਿਰੰਕਾਰ ਬ੍ਰਹਮ ਦੀ ਜੋ ਹਸਤੀ ਅਨੁਭਵ ਵਿੱਚ ਪਛਾਣੀ ਤੇ ਉਲੀਕੀ ਹੈ, ਉਸ ਨੂੰ ਉਨ੍ਹਾਂ ਨੇ "**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ**" ਸ਼ਬਦਾ ਨਾਲ ਪਛਾਣਿਆ ਹੈ। ਭਾਵੇਂ ਇਹ ਸਾਰੇ ਲੱਛਣ ਨਿਰਗੁਣ ਬ੍ਰਹਮ ਦੇ ਹਨ ਤੇ ਸਮੁੱਚੇ ਰੂਪ ਵਿੱਚ ਕਿਸੇ ਵਿਅਕਤੀ ਵਿੱਚ ਨਹੀਂ ਮਿਲ ਸਕਦੇ, ਕਿਉਂਕਿ ਇਨ੍ਹਾਂ ਦਾ ਮੁਕੰਮਲ ਰੂਪ ਵਿੱਚ ਮਾਲਕ, ਕੇਵਲ ਪਾਰਬ੍ਰਹਮ ਹੈ, ਪਰ ਇਨ੍ਹਾਂ ਵਿਚੋਂ ਕੁਝ ਗੁਣ ਐਸੇ ਹਨ ਜੋ ਕਿਸੇ ਨਾ ਕਿਸੇ ਰੂਪ ਵਿੱਚ ਮਨੁੱਖ ਦੇ ਕਿਰਦਾਰ ਤੇ ਕਾਰ-ਵਿਹਾਰ ਵਿੱਚ ਪ੍ਰਗਟ ਹੋ ਸਕਦੇ ਹਨ ਤੇ ਪਛਾਣੇ ਜਾ ਸਕਦੇ ਹਨ। ਇਸ ਪ੍ਰਾਪਤੀ ਲਈ ਗੁਰਬਾਣੀ ਵਿੱਚ ਜ਼ੋਰ ਦਿੱਤਾ ਹੈ ਕਿ ਪਰਮਾਤਮਾ ਦੇ ਗੁਣਾਂ ਅਰਥਾਤ ਸਿਫ਼ਤਾਂ ਨੂੰ ਸਿਮਰਨਾ ਤੇ ਜਪਣਾ ਹੈ।

ਉਹ ਪਰਮਾਤਮਾ ਬੇਅੰਤ ਹੈ, ਸਭ ਜੀਵਾਂ ਦੇ ਅੰਦਰ ਉਸ ਦਾ ਵਾਸਾ ਹੈ :

**ਸਭ ਮਹਿ ਜੀਉ ਜੀਉ ਹੈ ਸੋਈ**
**ਘਟਿ ਘਟਿ ਰਹਿਆ ਸਮਾਈ ॥**

(ਮਲਾਰ ਮ. ੧, ਪੰਨਾ ੧੨੭੩)

ਉਹ ਪਰਮਾਤਮਾ ਸਰਬ-ਵਿਆਪਕ ਹੋ ਕੇ ਸਭ ਵਿੱਚ ਵਸਦਾ ਹੋਇਆ ਵੀ ਸਭ ਤੋਂ ਅੱਡਰਾ ਹੈ :

**ਸਭ ਕੈ ਮਧਿ ਸਭ ਹੂ ਤੇ ਬਾਹਰਿ**

**ਰਾਗ ਦੋਖ ਤੇ ਨਿਆਰੋ ॥**

(ਸੂਹੀ ਛੰਤ ਮ. ੧, ਪੰਨਾ ੭੮੧)

ਸਭ੍ਹ ਕੁਝ ਉਸ ਦੇ ਹੁਕਮ ਵਿੱਚ ਚਲ ਰਿਹਾ ਹੈ, ਉਸ ਦੇ ਹੁਕਮ ਤੋਂ ਬਾਹਰ ਕੁਝ ਨਹੀਂ:

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**

(ਜਪੁ ਜੀ, ਪੰਨਾ ੧)

ਪਰਮਾਤਮਾ ਦਾ ਕਰਤਾ ਕੋਈ ਨਹੀਂ, ਉਹ 'ਸੈਭੰ' ਹੈ। ਉਸ ਦੀ ਕੋਈ ਮੂਰਤੀ ਨਹੀਂ, ਉਸ ਦੀਆਂ ਮੂਰਤੀਆਂ ਥਾਪ ਕ੍ਰੇ ਪੂਜਣਾ ਭੁਲੇਖਾ ਹੈ। ਗੁਰਵਾਕ ਹੈ :

**ਥਾਪਿਆ ਨ ਜਾਇ ਕੀਤਾ ਨ ਹੋਇ ॥**

**ਆਪੇ ਆਪਿ ਨਿਰੰਜਨ ਸੋਇ ॥**

(ਜਪੁ ਜੀ ਸਾਹਿਬ, ਪੰਨਾ ੨)

ਗੁਰਬਾਣੀ ਸਮਝਾਉਂਦੀ ਹੈ ਕਿ ਪਰਮਾਤਮਾ 'ਸਤਿ' ਸ਼ਕਤੀ ਹੈ। ਨਿਰੀ ਦਲੀਲ, ਮਨੌਤ ਜਾਂ ਮਨ ਦਾ ਵਹਿਮ ਨਹੀਂ, ਜਿਸ ਤਰ੍ਹਾਂ ਅਸੀਂ ਆਪਣੀ ਹੋਂਦ ਨੂੰ ਅਨੁਭਵ ਕਰਦੇ ਹਾਂ, ਇਸੇ ਤਰ੍ਹਾਂ ਅੰਤਰ-ਆਤਮੇ ਉਸ ਪ੍ਰਭੂ ਦੀ ਹੋਂਦ ਨੂੰ ਵੀ ਮਹਿਸੂਸ ਕਰ ਸਕਦੇ ਹਾਂ:

**ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ ॥**

**ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ ॥**

(ਵਾਰ ਮਾਰੂ ਮ. ੫, ਪੰਨਾ ੧੧੦੦)

ਇਹ ਸਥੂਲ ਨੈਣ ਉਸ ਪ੍ਰਭੂ ਨੂੰ ਨਹੀਂ ਵੇਖ ਸਕਦੇ, ਉਹ ਤਾਂ ਅੰਤਰ-ਦ੍ਰਿਸ਼ਟੀ ਦੇ ਨੈਣਾਂ ਨਾਲ ਹੀ ਵੇਖਿਆ ਜਾ ਸਕਦਾ ਹੈ :

**ਨਾਨਕ ਸੇ ਅਖੜੀਆ ਬਿਅੰਨਿ**

**ਜਿਨੀ ਡਿਸੰਦੋ ਮਾ ਪਿਰੀ ॥**

(ਡਖਣੇ ਮ. ੫, ਪੰਨਾ ੧੧੦੦)

ਗੁਰੂ ਰਾਮਦਾਸ ਜੀ ਤਾਂ ਆਪਣੀ ਉਗਾਹੀ ਦਿੰਦੇ ਹਨ ਕਿ ਅਸੀਂ ਉਸ ਹਸਤੀ ਨੂੰ ਡਿੱਠਾ ਹੈ, ਉਹ ਵਹਿਮੀ ਜਾਂ ਦਲੀਲੀ ਨਹੀਂ :

**ਹਰਿ ਕੇ ਸੰਤ ਸੁਣਹੁ ਜਨ ਭਾਈ**

**ਹਰਿ ਸਤਿਗੁਰ ਕੀ ਇਕ ਸਾਖੀ ॥**

**ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ**

**ਤਿਨਿ ਜਨਿ ਲੈ ਹਿਰਦੈ ਰਾਖੀ ॥**

**ਹਰਿ ਅੰਮ੍ਰਿਤ ਕਥਾ ਸਰੇਸਟ ਊਤਮ**

**ਗੁਰ ਬਚਨੀ ਸਹਜੇ ਚਾਖੀ ॥**

**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ**

**ਜਿਉ ਸੂਰਜ ਰੈਣਿ ਕਿਰਾਖੀ ॥**

**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ**
**ਸੋ ਦੇਖਿਆ ਗੁਰਮੁਖਿ ਆਖੀ ॥**

(ਸਿਰੀ ਰਾਗੁ ਕੀ ਵਾਰ, ਮ. ੪, ਪੰਨਾ ੮੭)

ਗੁਰਬਾਣੀ ਦੀ ਸਿਫ਼ਤ ਹੈ ਕਿ ਨਿਰੰਕਾਰ ਦੇ ਸਰੂਪ ਦੇ ਬਖਾਨ ਦੁਆਰਾ ਉਸ ਹਸਤੀ ਨੂੰ ਮਨੁੱਖ ਦੇ ਇਤਨੇ ਨੇੜੇ ਲੈ ਆਂਦਾ ਹੈ ਕਿ ਮਨੁੱਖ ਆਪਣੇ ਆਪ ਨੂੰ ਪ੍ਰਭੂ ਦਾ ਸਹੀ ਅਰਥਾਂ ਵਿੱਚ ਅਕਸ ਤੇ ਰੂਪ ਸਮਝਣ ਦੇ ਕਾਬਿਲ ਹੋ ਜਾਂਦਾ ਹੈ। ਇਹ ਨਾਮ ਸਿਮਰਨ ਦੀ ਬਰਕਤ ਹੁੰਦੀ ਹੈ ਕਿ ਸਾਧਕ ਨਾਮ ਦਾ ਜਾਪ ਕਰਦਿਆਂ ਪਰਮਾਤਮਾ ਦੇ ਗੁਣਾਂ ਤੇ ਸਿਫਤਾਂ ਨੂੰ ਆਪਣੇ ਅੰਦਰ ਦ੍ਰਿੜ੍ਹ ਕਰਕੇ ਆਪਾ ਚੀਨਣ (Self realisation) ਦੇ ਸਮੱਰਥ ਹੋਕੇ ਆਪਣਾ ਉਧਾਰ ਕਰ ਲੈਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਿਸ ਪਰਮਾਤਮਾ ਦੇ ਨਾਮ ਸਿਮਰਨ ਲਈ ਤਾਕੀਦ ਕੀਤੀ ਹੈ, ਉਸ ਪਰਮਾਤਮਾ ਦੇ ਨਾਵਾਂ ਸੰਬੰਧੀ ਕੋਈ ਤੁਅਸਬ ਨਹੀਂ ਵਰਤਿਆ ਗਿਆ। ਇਸ ਵਿੱਚ ਪਰਮਾਤਮਾ ਲਈ ਉਹ ਸਾਰੇ ਨਾਂ ਤੇ ਉਪ ਨਾਂ ਵਰਤੇ ਹੋਏ ਹਨ, ਜੋ ਹਿੰਦੂ ਤੇ ਮੁਸਲਮਾਨੀ ਮਤਾਂ ਦੇ ਪੈਰੋਕਾਰ ਕਈ ਸਦੀਆਂ ਤੋਂ ਵਰਤ ਰਹੇ ਹਨ, ਜਿਵੇਂ : ਹਿੰਦੂਆਂ ਵੱਲੋਂ ਪਰਮੇਸ਼ਰ, ਪ੍ਰਭੂ, ਗੋਸਾਈਂ, ਈਸ਼ਵਰ, ਪਰਮਾਤਮਾ, ਰਾਮ, ਗੋਪਾਲ, ਬੀਠਲਾ, ਪਾਰਬ੍ਰਹਮ ਆਦਿ; ਮੁਸਲਮਾਨਾਂ ਵੱਲੋਂ : ਅੱਲਾ, ਖ਼ੁਦਾ, ਮੌਲਾ, ਰੱਬ, ਰਹੀਮ, ਖ਼ਾਲਕ, ਕਰੀਮ ਆਦਿ। ਇਕ ਹੋਰ ਗੱਲ ਵੇਖਣ ਵਾਲੀ ਹੈ ਕਿ ਜਿਹੜੇ ਨਾਉਂ ਹਿੰਦੂ ਗ੍ਰੰਥਾਂ ਵਿੱਚ ਦੇਵਤਿਆਂ ਲਈ ਵਰਤੇ ਗਏ ਹਨ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅਕਾਲ ਪੁਰਖ ਲਈ ਵਰਤੇ ਗਏ ਹਨ। ਗੁਰੂ ਅਰਜਨ ਦੇਵ ਜੀ ਪਰਮਾਤਮਾ ਦੇ ਨਾਵਾਂ ਬਾਰੇ ਪਏ ਭਰਮ-ਜਾਲ ਨੂੰ ਤੋੜਦਿਆਂ ਕਹਿੰਦੇ ਹਨ :

**ਕਹੁ ਨਾਨਕ ਗੁਰਿ ਖੋਏ ਭਰਮ ॥**
**ਏਕੋ ਅਲਹੁ ਪਾਰਬ੍ਰਹਮ ॥**

(ਰਾਮਕਲੀ ਮ. ੫, ਪੰਨਾ ੮੯੭)

ਗੁਰੂ ਅਰਜਨ ਦੇਵ ਜੀ ਨੇ ਤਾਂ ਸਭ ਸੰਪਰਦਾਇਕ ਤੇ ਸੰਕੀਰਣ ਹੱਦਾਂ, ਉਲੰਘਦਿਆਂ ਪਰਮਾਤਮਾ ਲਈ ਸਰਬ-ਸਾਂਝਾ ਨਾਂ 'ਅੱਲਾ ਰਾਮ' ਵੀ ਵਰਤਿਆ ਹੈ :

**ਏਕੁ ਗੁਸਾਈ ਅਲਹੁ ਮੇਰਾ ॥**
**ਹਿੰਦੂ ਤੁਰਕ ਦੁਹਾਂ ਨੇਬੇਰਾ ॥**
**ਹਜ ਕਾਬੈ ਜਾਉ ਨ ਤੀਰਥ ਪੂਜਾ ॥**
**ਏਕੋ ਸੇਵੀ ਅਵਰੁ ਨ ਦੂਜਾ ॥**
**ਪੂਜਾ ਕਰਉ ਨ ਨਿਵਾਜ ਗੁਜਾਰਉ ॥**
**ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥**
**ਨਾ ਹਮ ਹਿੰਦੂ ਨ ਮੁਸਲਮਾਨ ॥**

**ਅਲਹ ਰਾਮ ਕੇ ਪਿੰਡੁ ਪਰਾਨ ॥**

(ਭੈਰਉ ਮ. ੫, ਪੰਨਾ ੧੧੩੬)

**(b) ਪਰਮਾਤਮਾ ਦੀ ਰਚਨਾ - ਸ੍ਰਿਸ਼ਟੀ :**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦੱਸਿਆ ਹੈ ਕਿ ਇਸ ਬ੍ਰਹਮੰਡ ਤੇ ਸ੍ਰਿਸ਼ਟੀ ਦਾ ਰਚਣਹਾਰ ਵੀ ਪਰਮਾਤਮਾ ਹੀ ਹੈ। ਬ੍ਰਹਮੰਡ ਤੇ ਸ੍ਰਿਸ਼ਟੀ ਦੀ ਖੇਡ ਦਾ ਕੋਈ ਮੁੱਢ ਹੈ, ਇਹ ਅਨਾਦੀ ਨਹੀਂ। ਸ੍ਰਿਸ਼ਟੀ ਜਦੋਂ ਨਹੀਂ ਸੀ, ਉਸ ਸਮੇਂ ਦੀ ਹਾਲਤ ਬਾਰੇ ਗੁਰੂ ਨਾਨਕ ਦੇਵ ਜੀ ਦਾ ਬਚਨ ਹੈ :

**ਅਰਬਦ ਨਰਬਦ ਧੁੰਧੂਕਾਰਾ ॥**
**ਧਰਣਿ ਨ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ**
**ਸੁੰਨ ਸਮਾਧਿ ਲਗਾਇਦਾ ॥**
**ਖਾਣੀ ਨ ਬਾਣੀ ਪਉਣ ਨ ਪਾਣੀ ॥**
**ਓਪਤਿ ਖਪਤਿ ਨ ਆਵਣ ਜਾਣੀ ॥**
**ਖੰਡ ਪਤਾਲ ਸਪਤ ਨਹੀ ਸਾਗਰ**
**ਨਦੀ ਨ ਨੀਰੁ ਵਹਾਇਦਾ ॥**

(ਮਾਰੂ ਮ. ੧, ਪੰਨਾ ੧੦੩੫)

ਇਸ ਤਰ੍ਹਾਂ ਦੱਸਿਆ ਗਿਆ ਹੈ ਕਿ ਪਹਿਲਾਂ ਪਰਮਾਤਮਾ ਆਪ ਹੀ ਨਿਰਗੁਣ ਸਰੂਪ ਵਿੱਚ ਸੁੰਨ ਅਵਸਥਾ ਵਿੱਚ ਵਿਚਰ ਰਿਹਾ ਸੀ। ਉਸ ਦੇ ਆਪਣੇ ਪਾਸਾਰੇ ਨਾਲ ਹੀ ਇਹ ਸ੍ਰਿਸ਼ਟੀ ਤੇ ਬ੍ਰਹਮੰਡ ਦੀ ਰਚਨਾ ਹੋਈ। ਪਰਮਾਤਮਾ ਜੋ ਆਪ ਸੱਤ ਹੈ, ਇਹ ਸਾਰੀ ਸ੍ਰਿਸ਼ਟੀ ਉਸ ਦੀ ਖੇਡ ਹੈ ਅਤੇ ਉਸਦੇ ਹੁਕਮ ਤੋਂ ਉਪਜੀ ਹੈ। ਗੁਰਵਾਕ ਹੈ :

**ਸੁੰਨ ਕਲਾ ਅਪਰੰਪਰਿ ਧਾਰੀ ॥**
**ਆਪਿ ਨਿਰਾਲਮੁ ਅਪਰ ਅਪਾਰੀ ॥**
**ਆਪੇ ਕੁਦਰਤਿ ਕਰਿ ਕਰਿ ਦੇਖੈ**
**ਸੁੰਨਹੁ ਸੁੰਨੁ ਉਪਾਇਦਾ ॥੧॥**
**ਪਉਣੁ ਪਾਣੀ ਸੁੰਨੈ ਤੇ ਸਾਜੇ ॥**
**ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥**
**ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ ॥**

(ਮਾਰੂ ਮ. ੧, ਪੰਨਾ ੧੦੩੭)

ਸ੍ਰਿਸ਼ਟੀ ਰਚਨਾ ਦੇ ਭੇਦ ਨੂੰ ਸਿਰਜਣਹਾਰ ਪਰਮਾਤਮਾ ਆਪ ਹੀ ਜਾਣਦਾ ਹੈ, ਹੋਰ ਕੋਈ ਇਸ ਦਾ ਭੇਦ ਨਹੀਂ ਪਾ ਸਕਿਆ ਅਤੇ ਇਸ ਬਾਰੇ ਸੋਚਣ ਵਾਲਿਆਂ ਦੇ ਹੱਥ ਹੈਰਾਨੀ ਤੇ ਅਸਚਰਜਤਾ ਹੀ ਆਈ ਹੈ :

**ਕਵਣੁ ਸੁ ਵੇਲਾ ਵਖਤੁ ਕਵਣੁ**
**ਕਵਣ ਥਿਤਿ ਕਵਣੁ ਵਾਰੁ ॥**
**ਕਵਣਿ ਸਿ ਰੁਤੀ ਮਾਹੁ ਕਵਣੁ**
**ਜਿਤੁ ਹੋਆ ਆਕਾਰੁ ॥**
**ਵੇਲ ਨ ਪਾਈਆ ਪੰਡਤੀ**
**ਜਿ ਹੋਵੈ ਲੇਖੁ ਪੁਰਾਣੁ ॥**
**ਵਖਤੁ ਨ ਪਾਇਓ ਕਾਦੀਆ**
**ਜਿ ਲਿਖਨਿ ਲੇਖੁ ਕੁਰਾਣੁ ॥**
**ਥਿਤਿ ਵਾਰੁ ਨਾ ਜੋਗੀ ਜਾਣੈ**
**ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ**
**ਆਪੇ ਜਾਣੈ ਸੋਈ ॥**

(ਜਪੁ ਜੀ, ਪੰਨਾ ੪)

ਜਿਸ ਪਰਮਾਤਮਾ ਨੇ ਆਪਣੇ ਹੁਕਮ ਵਿੱਚ ਸ਼੍ਰਿਸ਼ਟੀ ਦੀ ਖੇਡ ਰਚੀ ਹੈ, ਉਹ ਇਹ ਰਚਨਾ ਕਰਕੇ ਕਿਤੇ ਚਲਾ ਨਹੀਂ ਗਿਆ, ਉਹ ਇਸੇ ਵਿੱਚ ਬਿਰਾਜਮਾਨ ਹੈ। ਇਸ ਵਿੱਚ ਉਸ ਨੇ ਆਪਣਾ ਆਸਣ ਬਣਾਇਆ ਹੋਇਆ ਹੈ ਅਤੇ ਬੜੇ ਚਾਉ ਨਾਲ ਇਸ ਸਭ ਕੁਝ ਨੂੰ ਅਨੰਦ ਨਾਲ ਭਰਪੂਰ ਕੀਤਾ ਹੈ। ਗੁਰਬਾਣੀ ਵਿੱਚ ਫੁਰਮਾਨ ਹੈ :

**ਆਪੀਨੈ੍ ਆਪੁ ਸਾਜਿਓ**
**ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ**
**ਕਰਿ ਆਸਣੁ ਡਿਠੋ ਚਾਉ ॥**

(ਵਾਰ ਆਸਾ, ਪੰਨਾ ੪੬੩)

ਇਹ ਹਕੀਕਤ ਹੈ ਕਿ ਦਵੈਤ ਦੇ ਵੱਸ ਜੀਵ ਨੂੰ ਜੜ੍ਹ ਤੇ ਚੇਤੰਨ ਵਿੱਚ ਭਿੰਨਤਾ ਦਿਸਦੀ ਹੈ, ਪਰ ਅਸਲ ਵਿੱਚ ਸਭ ਸੱਤਾ ਉਸੇ ਦੀ ਹੈ। ਪਰਮਾਤਮਾ ਦੇ ਹੁਕਮ ਵਿੱਚ ਹੀ ਹਉਮੈਂ ਸਾਜੀ ਗਈ, ਜਿਸ ਤੋਂ ਅੱਗੇ ਸੰਸਾਰ ਦੀ ਖੇਡ ਤੁਰ ਪਈ। ਗੁਰੂ ਨਾਨਕ ਦੇਵ ਜੀ ਦੇ ਇਸ ਪਰਥਾਇ ਬਚਨ ਹਨ :

**ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ**
**ਕਿਤੁ ਕਿਤੁ ਦੁਖਿ ਬਿਨਸਿ ਜਾਈ ॥**
**ਹਉਮੈ ਵਿਚਿ ਜਗੁ ਉਪਜੈ ਪੁਰਖਾ**
**ਨਾਮਿ ਵਿਸਰਿਐ ਦੁਖੁ ਪਾਈ ॥**

(ਸਿਧਿ ਗੋਸਟਿ ਰਾਮਕਲੀ ਮ. ੧, ਪੰਨਾ ੯੪੬)

ਨਿਰੰਕਾਰ ਨੇ ਹੀ ਹਉਮੈਂ ਉਪਾਅ ਕੇ ਜੀਵਾਂ ਵਿੱਚ ਭਿੰਨਤਾ ਪੈਦਾ ਕਰ ਦਿੱਤੀ। ਹਉਮੈਂ ਦਾ ਰੂਪ ਹੀ ਇਹੋ ਹੈ ਕਿ ਇਸ ਦੇ ਅਸਰ ਹੇਠ ਆਇਆ ਜੀਵ ਆਪੇ ਨਾਲ ਅਪਣਤ ਬਣਾ ਲੈਂਦਾ ਹੈ ਅਤੇ ਆਪਣੇ ਆਪ ਨੂੰ ਹੋਰਨਾਂ ਨਾਲੋਂ ਵੱਖ ਸਮਝਦਾ ਹੈ। ਇਸੇ ਨਿਖੇੜਨ ਦੇ ਅਮਲ ਦਾ ਨਾਮ ਵਿਜੋਗ ਹੈ। ਜੀਵਾਂ ਦੀ ਉਤਪਤੀ ਦਾ ਉਦੇਸ਼ ਇਹ ਹੈ ਕਿ ਉਹ ਫਿਰ ਆਪਣੇ ਸਿਰਜਣਹਾਰ ਨਾਲ ਸੰਜੋਗ ਕਰਨ।

ਫਿਰ ਸੰਸਾਰ ਦੀਆਂ ਸਭ ਵਸਤਾਂ ਬਦਲਦੀਆਂ ਹਨ। ਇਹ ਪੈਦਾ ਹੁੰਦੀਆਂ ਹਨ, ਵੱਧਦੀਆਂ-ਫੁਲਦੀਆਂ ਹਨ ਤੇ ਅਖੀਰ ਖਤਮ ਹੋ ਜਾਂਦੀਆਂ ਹਨ। ਇਹ ਦੁਨੀਆਂ ਅਨਿਤ (Transitory) ਹੈ, ਛਿਨ ਭੰਗਰ ਹੈ। ਸੰਸਾਰ ਹਮੇਸ਼ਾ ਬਦਲਦਾ ਰਹਿੰਦਾ ਹੈ ਅਤੇ ਇਸੇ ਲਈ ਮਾਇਆ ਭਾਵ ਅਸੱਤ ਹੈ :

**ਜੋ ਦੀਸੈ ਸੋ ਚਾਲਨਹਾਰੁ ॥**

(ਗੁ. ਗ੍ਰੰ. ਸਾਹਿਬ, ਪੰਨਾ ੨੬੮)

ਇਸ ਚਲਾਇਮਾਨਤਾ ਦਾ ਨਾਮ ਮਾਇਆ ਹੈ। ਸ਼ੰਕਰਾਚਾਰੀਆ ਨੇ ਕਿਹਾ ਹੈ ਕਿ ਇਹ ਮਾਇਆ ਰੂਪੀ ਜਗਤ ਮਿਥਿਆ ਹੈ, ਇਕ ਭੁਲੇਖਾ ਹੈ। ਪਰ ਗੁਰਬਾਣੀ ਵਿੱਚ ਦੱਸਿਆ ਹੈ ਕਿ ਇਹ ਜਗਤ ਮਾਇਆ ਭਾਵ ਅਸੱਤ ਜ਼ਰੂਰ ਹੈ; ਪਰ ਝੂਠ ਨਹੀਂ। ਜਦ ਜਗਤ ਦਾ ਆਧਾਰ ਪਰਮਾਤਮਾ ਸਤਿ ਹੈ ਤੇ ਇਹ ਉਸ 'ਸਤਿ' ਦੀ ਰਚਨਾ ਹੈ, ਇਹ ਦ੍ਰਿਸ਼ਟਮਾਨ ਜਗਤ ਵੀ ਸਤਿ ਹੈ। ਇਹ ਬਦਲਦਾ ਜ਼ਰੂਰ ਹੈ, ਪਰ ਅਣਹੋਂਦ (Non-being) ਨਹੀਂ। ਗੁਰਵਾਕ ਹੈ :

**ਆਪਿ ਸਤਿ ਕੀਆ ਸਭੁ ਸਤਿ ॥**
**ਆਪੇ ਜਾਣੈ ਅਪਨੀ ਮਿਤਿ ਗਤਿ ॥**

(ਗਉੜੀ ਸੁਖਮਨੀ ਮ: ੫, ਪੰਨਾ ੨੮੪)

ਇਹ ਠੀਕ ਹੈ ਕਿ ਗੁਰਬਾਣੀ ਵਿੱਚ ਹੀ ਇਸ ਜਗਤ ਨੂੰ ਸੁਪਨਾ ਤੇ ਧੂਏਂ ਦਾ ਪਹਾੜ ਵੀ ਕਿਹਾ ਗਿਆ ਹੈ, ਇਸ ਦਾ ਇਹ ਭਾਵ ਨਹੀਂ ਕਿ ਜਗਤ ਦੀ ਅਸਲੀਅਤ ਹੀ ਕੋਈ ਨਹੀਂ। ਇੱਥੇ ਗੱਲ ਇਹ ਸਮਝਾਈ ਹੈ ਕਿ ਜਿਸ ਸੰਸਾਰ ਨੂੰ ਅਸੀਂ ਥਿਰ ਤੇ ਸਦਾ ਰਹਿਣ ਵਾਲਾ ਸਮਝਣ ਦਾ ਭੁਲੇਖਾ ਖਾਂਦੇ ਹਾਂ; ਅਸਲ ਵਿੱਚ ਇਹ ਸੰਸਾਰ ਉਹ ਕੁਝ ਨਹੀਂ।

ਗੁਰਬਾਣੀ ਇਹ ਵੀ ਸੂਝ ਦਿੰਦੀ ਹੈ, ਇਹ ਸੰਸਾਰ ਜੋ ਨਿਰੰਕਾਰ ਦੇ ਹੁਕਮ ਵਿੱਚ ਉਤਪੰਨ ਹੋਇਆ ਹੈ, ਇਸ ਵਿੱਚ ਪਾਪ, ਬੁਰਿਆਈ ਜਾਂ ਅਧਰਮੀ ਕਰਮ ਜੋ ਧਰਮ ਦੇ ਰਾਹ ਵਿੱਚ ਰੋਕ ਸਮਝੇ ਜਾਂਦੇ ਹਨ, ਵੀ ਨਿਰੰਕਾਰ ਦੀ ਉਤਪਤ ਕੀਤੀ ਖੇਡ ਹੈ :

**ਅੰਧੇਰਾ ਚਾਨਣੁ ਆਪੇ ਕੀਆ ॥**
**ਏਕੋ ਵਰਤੈ ਅਵਰੁ ਨ ਬੀਆ ॥**

**ਗੁਰ ਪਰਸਾਦੀ ਆਪੁ ਪਛਾਣੈ**
**ਕਮਲੁ ਬਿਗਸੈ ਬੁਧਿ ਤਾਹਾ ਹੇ ॥**

(ਮਾਰੂ ਮ. ੩, ਪੰਨਾ ੧੦੫੬)

ਇਹ ਮਾਇਆ, ਭਰਮ, ਪਾਪ ਵੀ ਇਸੇ ਲਈ ਪੈਦਾ ਹੋਏ ਕਿ ਇਹ ਸਮਝ ਵਿੱਚ ਆਵੇ ਕਿ ਇਖਲਾਕੀ ਗੁਣ ਤਦੋਂ ਹੀ ਆਉਂਦੇ ਹਨ ਜਦੋਂ ਸਾਡੇ ਸਾਹਮਣੇ ਪਰਤਾਵੇ ਆਵਣ ਅਤੇ ਅਸੀਂ ਉਨ੍ਹਾਂ ਦੀ ਪਕੜ ਵਿੱਚ ਨਾ ਆਈਏ। ਸਾਡੀ ਆਤਮਿਕ ਉਨਤੀ ਇਸੇ ਵਿੱਚ ਹੈ ਕਿ ਅਸੀਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਮਮਤਾ ਜੋ ਹਉਮੈਂ ਦੇ ਰੂਪ ਹਨ, ਇਨ੍ਹਾਂ ਉਤੇ ਅਤੇ ਹੋਰ ਸਭ ਮਾਦੀ ਰੋਕਾਂ ਤੇ ਫ਼ਤਹਿ ਪਾਈਏ। ਜੋ ਮਨੁੱਖ ਇਨ੍ਹਾਂ ਨੂੰ ਜ਼ੇਰ ਕਰ ਲੈਂਦੇ ਹਨ, ਉਹ ਜੀਵਨ ਸਫਲਾ ਕਰ ਲੈਂਦੇ ਹਨ ਅਤੇ ਮਨਮੁਖ ਇਨ੍ਹਾਂ ਦੀ ਭਟਕਣਾ ਵੱਸ ਆ ਕੇ ਜੀਵਨ ਅੰਜਾਈ ਗੁਆ ਦਿੰਦੇ ਹਨ। ਗੁਰੂ ਅਰਜਨ ਦੇਵ ਜੀ ਦੇ ਬਚਨ ਹਨ :

**ਹਉ ਗੋਸਾਈ ਕਾ ਪਹਿਲਵਾਨੜਾ ॥**
**ਮੈ ਗੁਰ ਮਿਲਿ ਉਚ ਦੁਮਾਲੜਾ ॥**
**ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥**
**ਵਾਤ ਵਜਨਿ ਟੰਮਕ ਭੇਰੀਆ ॥**
**ਮਲ ਲਥੇ ਲੈਦੇ ਫੇਰੀਆ ॥**
**ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥**
**ਸਭ ਇਕਠੇ ਹੋਇ ਆਇਆ ॥**
**ਘਰਿ ਜਾਸਨਿ ਵਾਟ ਵਟਾਇਆ ॥**
**ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥**

(ਸਿਰੀ ਰਾਗੁ ਮ. ੫, ਪੰਨਾ ੭੪)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਸਾਇਆ ਹੈ ਕਿ ਇਹ ਸ੍ਰਿਸਟੀ ਜੋ ਉਸ ਅਕਾਲ ਪੁਰਖ ਦੀ ਅਸੀਮ ਖੇਡ ਹੈ, ਇਸ ਨੂੰ ਵੇਖ ਕੇ ਵਿਸਮਾਦ ਵਿੱਚ ਆਉ। ਸ੍ਰਿਸ਼ਟੀ ਦੇ ਆਦਿ ਅੰਤ ਬਾਰੇ ਮਨੁੱਖ ਕੁਝ ਨਹੀਂ ਜਾਣ ਸਕਦਾ, ਮਨੁੱਖ ਅਲਪਗ ਹੈ ਅਤੇ ਇਸ ਅਲਪਗਤਾ ਵਾਲੀ ਵਿਚਾਰ ਕਿਸੇ ਸਿਰੇ ਨਹੀਂ ਚੜ ਸਕੇਗੀ। ਮਨੁੱਖ ਤਾਂ ਆਪ ਅਸਗਾਹ ਰਚਨਾ ਵਿੱਚ ਇਕ ਜ਼ੱਰ੍ਹੇ ਸਮਾਨ ਹੈ, ਉਹ ਉਸ ਬੇਅੰਤ ਦੀ ਅਸਗਾਹ ਰਚਨਾ ਦਾ ਅੰਤ ਕਿਵੇਂ ਪਾ ਸਕਦਾ ਹੈ :

**ਕਰਤੇ ਕੀ ਮਿਤਿ ਨ ਜਾਨੈ ਕੀਆ ॥**

(ਗੁ. ਗ੍ਰੰ. ਸਾਹਿਬ, ਪੰਨਾ ੨੮੫)

ਮਨੁੱਖ ਦਾ ਫ਼ਰਜ਼ ਹੈ ਕਿ ਇਨ੍ਹਾਂ ਕਿਆਸ ਆਰਾਈਆਂ ਵਿੱਚ ਭਟਕਣ ਦੀ ਥਾਂ ਸ੍ਰਿਸ਼ਟੀ ਦੇ ਰਚਣਹਾਰ ਪ੍ਰਭੂ ਵਿੱਚ ਸਮਾ ਜਾਣ ਲਈ ਯਤਨ ਕਰੇ :

**੧) ਕੁਦਰਤਿ ਵੇਖ ਕਹੇ ਮਨੁ ਮਾਨਿਆ ॥**
**ਗੁਰ ਸਬਦੀ ਬ੍ਰਹਮੁ ਪਛਾਨਿਆ ॥**

(ਮਾਰੂ ਸੋਲਹੇ ਮ. ੧, ਪੰਨਾ ੧੦੪੩)

**੨) ਜਿਨੀ ਜਗੁ ਸਿਰਜਿ ਸਮਾਇਆ**
**ਸੋ ਸਾਹਿਬੁ ਕੁਦਰਤਿ ਜਾਣੋਵਾ ॥**

(ਵਡਹੰਸ ਸੋਲਹੇ ਮ. ੧, ਪੰਨਾ ੫੮੧)

**(c) ਪਰਮਾਤਮਾ ਦੀ ਸਿਰਜਣਾ ਮਨੁੱਖ :**

ਅਕਾਲ ਪੁਰਖ ਦੀ ਸ੍ਰਿਸ਼ਟੀ ਵਿੱਚ ਹੀ ਹੋਰ ਜੀਵਾਂ ਵਾਂਗੂ ਮਨੁੱਖ ਵੀ ਪੈਦਾ ਹੁੰਦੇ ਹਨ। ਜੀਵਾਂ ਦੀ ਪਉੜੀ ਦਾ ਮਾਨਸ ਜਨਮ ਅੰਤਲਾ ਡੰਡਾ ਹੈ। ਮਨੁੱਖ ਦੇ ਦੋ ਵੱਡੇ ਪਹਿਲੂ ਹਨ, ਇਕ ਸਰੀਰ ਅਤੇ ਦੂਜੀ ਆਤਮਾ। ਆਤਮਾ 'ਹਰਿ' ਦੀ ਜੋਤਿ ਹੈ। ਸਰੀਰ ਤੇ ਆਤਮਾ ਅਵਸਥਾ ਭੇਦ ਕਰਕੇ ਇਕ ਸਥੂਲ ਹੈ ਤੇ ਦੂਜੀ ਸੂਖਮ। ਸਾਰੇ ਸਰੀਰ ਨੂੰ ਥੰਮ੍ਹਣ ਵਾਲਾ ਪ੍ਰਾਣ (ਸ੍ਵਾਸ) ਹੈ। ਇਸ ਤੋਂ ਅੱਗੇ ਮਾਨਸਿਕ ਮੰਡਲ ਹੈ। ਮਨ ਵੀ ਸਰੀਰ ਨਾਲ ਸੰਬੰਧਿਤ ਹੈ। ਇਹ ਸਰੀਰ ਤਾਂ ਪ੍ਰਭੂ ਹੁਕਮ ਵਿੱਚ ਪਉਣ, ਪਾਣੀ, ਮਿੱਟੀ, ਅਗਨੀ ਤੇ ਹਵਾ ਦੇ ਮੇਲ ਤੋਂ ਬਣਦਾ ਹੈ ਅਤੇ ਸੁਰਤ ਬਾਦ ਅਹੰਕਾਰ (ਮਾਨਸਿਕ ਪੱਖ) ਸਰੀਰ ਤੇ ਆਤਮਾ ਦੇ ਸੰਬੰਧ ਤੋਂ ਪੈਦਾ ਹੁੰਦਾ ਹੈ ਅਤੇ ਇਹ ਸਰੀਰ ਦੇ ਨਾਲ ਨਾਸ਼ ਹੋ ਜਾਂਦਾ ਹੈ। ਪਰ ਆਤਮਾ ਜਾਂ ਬ੍ਰਹਮ ਜੋਤਿ ਜੋ ਸਰੀਰ ਦੇ ਅੰਦਰ ਹੁੰਦੀ ਹੈ, ਜੰਮਦੀ ਮਰਦੀ ਨਹੀਂ ਤੇ ਇਹੋ ਹੀ ਮਨੁੱਖ ਵਿੱਚ ਅਸਲ ਤੱਤ ਹੈ। ਸਾਨੂੰ ਜੋ ਜੀਵਨ ਮਿਲਿਆ ਹੈ, ਇਸ ਵਿੱਚ ਇਸ ਤੱਤ ਨੂੰ ਰੋਲਣਾ ਨਹੀਂ ਚਾਹੀਦਾ ਅਤੇ ਦਿਸਦੇ ਪਦਾਰਥਾਂ ਵਿੱਚ ਫਸ ਕੇ ਆਪਣੇ ਅਸਲੇ ਨੂੰ ਭੁਲਣਾ ਨਹੀਂ ਚਾਹੀਦਾ। ਇਹ ਸਮਝਣ ਦੀ ਲੋੜ ਹੈ ਕਿ ਆਤਮਾ ਹੀ ਜੀਵਨ ਆਧਾਰ ਹੈ ਤੇ ਆਤਮਾ ਹੀ ਜੀਵਨ ਹੈ :

**ਇਹ ਸਰੀਰੁ ਸਭ ਧਰਮੁ ਹੈ**
**ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥**

(ਗਉੜੀ ਮ. ੪, ਪੰਨਾ ੩੦੯)

ਚੂੰਕਿ ਇਹ ਸਰੀਰ ਆਤਮ, ਪ੍ਰਮਾਤਮ ਜੋਤਿ ਦਾ ਮੰਦਰ ਹੈ, ਇਸ ਨੂੰ ਪਾਲਣਾ, ਸ਼ੁੱਧ ਤੇ ਸਾਫ਼ ਰਖਣਾ ਜ਼ਰੂਰੀ ਹੈ। ਸਰੀਰ ਨੂੰ ਮਨ, ਬਚ, ਕਰਮ ਕਰਕੇ ਮਲੀਨ ਨਹੀਂ ਹੋਣ ਦੇਣਾ ਚਾਹੀਦਾ। ਮਨੁੱਖਾ ਦੇਹੀ ਵੱਡੇ ਭਾਗਾਂ ਨਾਲ ਮਿਲਦੀ ਹੈ, ਇਸ ਦੀ ਪ੍ਰਾਪਤੀ ਲਈ ਤਾਂ ਦੇਵਤੇ ਵੀ ਲੋਚਦੇ ਹਨ :

**ਇਸ ਦੇਹੀ ਕਉ ਸਿਮਰਹਿ ਦੇਵ ॥**

(ਗੁ. ਗ੍ਰੰ. ਸਾਹਿਬ, ਪੰਨਾ ੧੧੫੯)

ਸਰੀਰ ਨੂੰ ਪਵਿੱਤਰ ਰੱਖਣ ਲਈ 'ਲਬ', 'ਲੋਭ' ਅਤੇ ਸਰੀਰਕ ਸੁੱਖਾਂ ਵਿੱਚ ਖਚਤ ਹੋ ਕੇ ਮਲੀਨ ਕੰਮ ਨਾ ਕਰੀਏ ਅਤੇ ਪਸ਼ੂ ਬਿਰਤੀਆਂ ਦੇ ਹੀ ਗੁਲਾਮ ਨਾ ਬਣ

ਜਾਈਏ। ਸਰੀਰ ਨੂੰ ਕਾਇਮ ਰੱਖਣਾ ਜ਼ਰੂਰੀ ਹੈ, ਪਰ ਇਹ ਵੀ ਸਮਝਣ ਦੀ ਲੋੜ ਹੈ ਕਿ ਅਸਲ ਜੀਵਨ ਤਾਂ ਆਤਮਿਕ ਜੀਵਨ ਹੈ। ਸਰੀਰ ਦੇ ਹੀ ਗੁਲਾਮ ਹੋ ਗਏ ਤਾਂ ਸਾਡੀ ਦਸ਼ਾ **"ਕਰਤੂਤ ਪਸੂ ਕੀ ਮਾਨਸ ਜਾਤਿ"** ਵਾਲੀ ਹੋ ਜਾਂਦੀ ਹੈ। ਇਸ ਸਰੀਰ ਨਾਲ ਸਾਡਾ ਇੰਨਾ ਹੀ ਲਗਾਉ ਚਾਹੀਦਾ ਹੈ ਕਿ ਅਸੀਂ ਇਸ ਨੂੰ ਸੱਵਛ ਤੇ ਅਰੋਗ ਰਖੀਏ ਅਤੇ ਪ੍ਰਭੂ ਦੇ ਹੁਕਮ ਅਨੁਸਾਰ ਦਿੱਤੀ ਅਵਧੀ ਤੱਕ ਕਾਇਮ ਰਖੀਏ। ਪਰ ਇਹ ਵੀ ਸਦਾ ਯਾਦ ਰਹੇ ਕਿ ਪ੍ਰਭੂ ਹੋਂਦ ਜੋ ਸਭ ਹੋਂਦਾਂ ਅਥਵਾ ਹਸਤੀਆਂ ਦੀ ਜਿੰਦ ਜਾਨ ਹੈ, ਜੋ ਸਭ ਦਾ ਆਧਾਰ ਹੈ, ਇਹ ਪ੍ਰਭਿ ਜੋਤਿ ਹੀ ਸਭ ਦੀ ਆਤਮਾ ਹੈ। ਪ੍ਰਭੂ ਹੋਂਦ ਆਤਮਾ ਸਭ ਨੂੰ ਚਾਨਣ ਤੇ ਗਿਆਨ ਬਖਸ਼ਦੀ ਹੈ। ਇਹੋ ਹੀ ਆਦਿ ਗੁਰੂ ਓਅੰਕਾਰ ਹੈ, ਜੋ ਸ਼ਬਦ ਰੂਪ ਹੋ ਕੇ ਸਾਰੇ ਪਾਸੇ ਵਰਤ ਰਿਹਾ ਹੈ। ਆਤਮਾ ਸ਼ਬਦ ਦਾ ਹੋਰ ਅਰਥ ਹੈ : ਆਪਣਾ ਆਪ। ਜਿਵੇਂ ਸਾਡੀ ਹੋਂਦ ਸਾਡੇ ਆਪੇ ਜਾਂ ਆਪਾ-ਭਾਵ ਨੂੰ ਜਾਣ ਜਾਂਦੀ ਹੈ, ਤਿਵੇਂ ਹੀ ਪ੍ਰਭੂ ਹੋਂਦ (ਆਤਮਾ) ਪ੍ਰਭੂ ਦਾ ਆਪਾ ਭਾਵ ਹੈ। ਗੁਰਬਾਣੀ ਵਿੱਚ ਬਚਨ ਹੈ :

**ਅਚਰਜ ਕਥਾ ਮਹਾ ਅਨੂਪ**
**ਪ੍ਾਤਮਾ ਪਾਰਬ੍ਰਹਮ ਕਾ ਰੂਪ ॥**

(ਗੋਂਡ ਮ. ੫, ਪੰਨਾ ੮੬੮)

ਸਰੀਰ ਅੰਦਰ ਸੂਖਮਤਾ ਦੇ ਰੂਪ ਵਿੱਚ ਮਨ ਹੈ। ਮਨ ਦਾ ਅਖੀਰਲਾ ਸਿਰਾ ਸੂਖਮ ਰੂਪ ਵਿੱਚ ਜੀਵਾਤਮਾ ਨਾਲ ਜਾ ਮਿਲਦਾ ਹੈ। ਸਰੀਰ, ਮਨ ਤੇ ਆਤਮਾ ਵਿਚਕਾਰ ਵਿੱਥਾਂ ਜਾਂ ਪਾੜੇ ਨਹੀਂ ਹਨ। ਇਹ ਵੇਖਣ ਨੂੰ ਵੱਖ-ਵੱਖ ਪ੍ਰਤੀਤ ਹੁੰਦੇ ਹਨ, ਪਰ ਇਨ੍ਹਾਂ ਵਿੱਚ ਫ਼ਰਕ ਕਿਸਮਾਂ ਦਾ ਨਹੀਂ, ਦਰਜੇ ਦਾ ਹੈ। ਕਿਉਂਕਿ ਪਰਮਾਤਮਾ ਤੇ ਜੀਵਾਤਮਾ ਦਾ ਅਸਲਾ ਇਕ ਹੈ, ਇਸ ਲਈ ਜੀਵਾਤਮਾ ਪਰਮਾਤਮਾ ਦਾ ਅੰਸ਼ ਹੈ, ਪਰ ਜੀਵਾਤਮਾ ਆਪਣੀ ਮੌਜੂਦਾ ਹਾਲਤ ਵਿੱਚ ਪਰਮਾਤਮਾ ਨਹੀਂ ਹੁੰਦੀ। ਮਨੁੱਖੀ ਹਉਮੈਂ ਕਰ ਕੇ ਮਾਇਆ ਅਵਿਦਿਆ ਦੇ ਪ੍ਰਭਾਵ ਹੇਠ ਜੀਵਾਤਮਾ ਪਰਮਾਤਮਾ ਤੋਂ ਭਿੰਨ ਰਹਿੰਦੀ ਹੈ ਅਤੇ ਭਿੰਨ ਪ੍ਰਤੀਤ ਵੀ ਹੁੰਦੀ ਹੈ, ਹਉਮੈਂ ਜੀਵਾਤਮਾ ਦੀ ਸੰਸਾਰੀ ਯਾਤਰਾ ਦਾ ਕਾਰਨ ਹੈ। ਮਨੁੱਖ ਅਨੇਕ ਤਰ੍ਹਾਂ ਦੇ ਕਰਮ ਹਉਮੈਂ ਦੇ ਅਸਰ ਹੇਠ ਕਮਾਉਂਦੇ ਹਨ। ਇਨ੍ਹਾਂ ਕਰਮਾਂ ਦੇ ਅਸਰ ਤੇ ਸੰਸਕਾਰ ਜੀਵਾਤਮਾਂ ਨੂੰ ਸੂਖਮ ਸਰੀਰ ਦੇ ਰੂਪ ਵਿੱਚ ਸਦਾ ਲਿਪਟੇ ਰਹਿੰਦੇ ਹਨ। ਇਸ ਤਰ੍ਹਾਂ ਭਿੰਨ-ਭਿੰਨ ਜੂਨੀਆਂ ਵਿੱਚ ਇਕੋ ਜੀਵਾਤਮਾ ਜਨਮ ਲੈਂਦੀ ਰਹਿੰਦੀ ਹੈ, ਉਹ ਆਪਾ ਸਦਾ ਜਾਰੀ ਰਹਿੰਦਾ ਹੈ।

ਇਸ ਦੇ ਨਾਲ ਮਨ, ਸਰੀਰ ਅਰਥਾਤ ਇੰਦ੍ਰੀਆਂ ਦੀਆਂ ਕ੍ਰਿਆਵਾਂ ਦਾ ਪ੍ਰੇਰਕ ਸੂਖਮ ਤੌਰ ਤੇ ਸਰੀਰ ਵਿੱਚ ਕੰਮ ਕਰਦਾ ਹੈ। ਇਹ ਆਪਣੇ ਸਾਰੇ ਕਰਤਵ ਇੰਦ੍ਰੀਆਂ ਰਾਹੀਂ ਕਰਦਾ ਹੈ ਜਿਵੇਂ ਅੱਖ, ਕੰਨ, ਨੱਕ, ਜ਼ਬਾਨ, ਛੋਹ। ਇਨ੍ਹਾਂ ਰਾਹੀਂ ਇਹ ਦੇਖਦਾ ਸੁਣਦਾ, ਸੁੰਘਦਾ, ਚੱਖਦਾ ਅਤੇ ਟੋਂਹਦਾ ਹੈ। ਮਨ ਚੇਤੰਨਤਾ ਦਾ ਕੇਂਦਰੀ ਅੰਗ ਹੈ।

ਇਹ ਮਨ ਭੌਤਿਕ ਗਿਆਨ ਇੰਦ੍ਰੀਆਂ ਰਾਹੀਂ ਪ੍ਰਾਪਤ ਕਰਦਾ ਹੈ, ਪਰ ਇਹ ਮਨ ਬਹੁਤ ਚੰਚਲ ਹੈ। ਇਹ ਲੋਚਾ ਸ਼ਕਤੀ ਰੱਖਦਾ ਹੈ। ਚੰਚਲ ਹੋਣ ਕਰਕੇ ਇਸ ਨੂੰ ਸਾਧਨਾ ਵੀ ਕਠਿਨ ਹੁੰਦਾ ਹੈ। ਇਸ ਦੇ ਅਸਰ ਹੇਠ ਮਨੁੱਖ ਇੰਦਰਿਆਵੀ ਜੀਵਨ ਵਿੱਚ ਖਚਤ ਹੋ ਜਾਂਦਾ ਹੈ ਤੇ ਤ੍ਰਿਸਨਾਵਾਂ ਪਿੱਛੇ ਦੌੜਦਾ ਤੇ ਭਟਕਦਾ ਹੈ। ਇਸ ਹੋੜ ਵਿੱਚ ਭੁੱਲ ਜਾਂਦਾ ਹੈ ਕਿ ਇਸ ਮਨੁੱਖੀ ਸਰੀਰ ਵਿੱਚ ਕੁਝ ਮਹੱਤਤਾ ਰੱਖਣ ਵਾਲੀ ਚੀਜ਼ ਆਤਮਾ ਵੀ ਹੈ, ਜਿਸਨੂੰ ਉਹ ਭੁੱਲ ਜਾਂਦਾ ਹੈ ਅਤੇ ਆਪਣੇ ਅੰਤਰ ਪਰਮ-ਤੱਤ ਨੂੰ ਨਹੀਂ ਪਛਾਣਦਾ। ਮਨ ਚੰਚਲ ਹੋਣ ਕਰਕੇ ਸਰੀਰ ਨਾਲ ਲੱਗ ਕੇ ਆਪਣਾ ਵੱਖਰਾ ਆਪਾ ਬਣਾ ਲੈਂਦਾ ਹੈ। ਇਹ ਜੀਵ-ਆਤਮਾ ਰਾਹੀਂ ਆਤਮਾ ਤੋਂ ਆਏ ਹਰੇਕ ਹੁਕਮ ਦੀ ਪਾਲਣਾ ਨਹੀਂ ਕਰਨ ਦਿੰਦਾ। ਪਰ ਗੁਰਮੁਖਿ ਜਾਂ ਗਿਆਨੀ ਪੁਰਖ ਦੁਨੀਆਂ ਵਾਂਗੂ ਮਨ ਦੇ ਬਾਹਰਮੁਖੀ ਸੁਭਾਅ ਦੇ ਮਗਰ ਨਹੀਂ ਲਗਦੇ। ਜਦ ਗੁਰੂ ਦੀ ਕਿਰਪਾ ਨਾਲ ਮਨ ਸ਼ੁੱਧ ਹੋ ਜਾਂਦਾ ਹੈ ਤਾਂ ਮਨ ਦੀ ਚੰਚਲਤਾਈ ਖਤਮ ਹੋ ਜਾਂਦੀ ਹੈ। ਗੁਰਬਾਣੀ ਦਰਸਾਉਂਦੀ ਹੈ :

**ਮਨ ਤੂੰ ਜੋਤਿ ਸਰੂਪ ਹੈ**
**ਆਪਣਾ ਮੂਲੁ ਪਛਾਣੁ ॥**

(ਆਸਾ ਮ. ੩, ਪੰਨਾ ੪੪੧)

ਇਹ ਮੇਲ ਨਾਮ-ਸਿਮਰਨ ਦੁਆਰਾ ਹੁੰਦਾ ਹੈ। ਜਦ ਮਨ ਨੂੰ ਨਾਮ ਸਿਮਰਨ ਦੀ ਰੰਗਣ ਪੂਰੀ ਤਰ੍ਹਾਂ ਚੜ੍ਹ ਜਾਂਦੀ ਹੈ ਤਾਂ ਮਨ ਆਪਣੇ ਜੀਵ-ਆਤਮਾ ਦਾ ਰੂਪ ਹੋਕੇ ਉਸ ਵਿੱਚ ਟਿਕ ਜਾਂਦਾ ਹੈ ਅਤੇ ਇਵੇਂ ਇਸਥਿਤ ਅੰਤਰ ਮੁਖ ਮਨ (ਜੀਵ-ਆਤਮਾ) ਸਹਿਤ ਆਤਮ ਰੂਪ ਹੋ ਕੇ ਆਤਮਾ ਵਿੱਚ ਲੀਨ ਹੋ ਜਾਂਦਾ ਹੈ। ਇਹ ਮਨ ਹੀ ਸਾਨੂੰ ਸੁਖੀ ਅਤੇ ਦੁਖੀ ਕਰਦਾ ਹੈ ਅਤੇ ਜਨਮਾਂ ਦੇ ਚੱਕਰ ਵਿੱਚ ਇਹੀ ਸੁਟਦਾ ਹੈ, ਪਰ ਇਹੀ ਜੀਵ-ਆਤਮਾ ਰੂਪ ਹੋ ਕੇ ਪ੍ਰਗਟ ਹੋਣ ਉਪਰੰਤ ਆਪਣਾ ਅਸਲ ਆਤਮਾ ਸਰੂਪ ਵੇਖ ਲੈਂਦਾ ਹੈ ਤਾਂ ਇਹ ਸੰਤੋਖੀ ਤੇ ਸੰਤੁਸ਼ਟ ਹੋ ਜਾਂਦਾ ਹੈ। ਇਸ ਲਈ ਗੁਰਬਾਣੀ ਵਿੱਚ ਦਸਿਆ ਗਿਆ ਹੈ ਕਿ ਜਿਸ ਨੇ ਮਨ ਨੂੰ ਜਿੱਤ ਲਿਆ ਮਾਨੋ ਉਸ ਨੇ ਸਾਰਾ ਜਗਤ ਹੀ ਜਿੱਤ ਲਿਆ :

**ਮਨ ਜੀਤੈ ਜਗੁ ਜੀਤੁ ॥**

(ਜਪੁ ਜੀ, ਪੰਨਾ ੬)

ਇਸ ਤਰ੍ਹਾਂ ਪਰਮਾਤਮਾ, ਸ੍ਰਿਸ਼ਟੀ, ਜਗਤ ਤੇ ਜੀਵ ਦੀ ਅਸਲੀਅਤ ਦੇ ਗਿਆਨ ਨਾਲ ਇਹ ਚੇਸ਼ਟਾ ਪੈਦਾ ਹੁੰਦੀ ਹੈ ਕਿ ਕਿਸੇ ਤਰ੍ਹਾਂ ਅਸਲੀਅਤ ਨੂੰ ਅਨੁਭਵ ਕਰਕੇ ਜੀਵਨ ਦੇ ਅਮਲ ਵਿੱਚ ਲਿਆਈਏ, ਇਹ ਪ੍ਰਾਪਤੀ ਕਿਵੇਂ ਹੋਵੇ ?

### (iv) "ਭਗਤਿ ਨਵੈ ਪ੍ਰਕਾਰਾ" :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭਗਤੀ ਦੇ ਨੌਂ ਪ੍ਰਕਾਰਾਂ ਦਾ ਹਵਾਲਾ ਹੈ :

**ਭਗਤਿ ਨਵੈ ਪ੍ਰਕਾਰਾ ॥**

(ਸਿਰੀ ਰਾਗ ਮ. ੫, ਪੰਨਾ ੭੧)

ਇਹ ਸਾਧਾਰਣ ਗਿਆਨ ਦੀ ਗੱਲ ਹੈ ਕਿ ਸੂਰਜ ਦੀ ਸ਼ੋਭਾ ਵਿੱਚ ਸਤ ਰੰਗਾਂ ਦਾ ਮਿਲਾਪ ਹੈ। ਇਹ ਸਤ ਰੰਗ ਜਿਸ ਵੇਲੇ ਅਕਾਸ਼ੀ ਮੰਡਲ ਵਿੱਚ ਨਿਖੜ ਕੇ ਅਕਾਸ਼ੀ ਪੀਂਘ ਵਿੱਚ ਦ੍ਰਿਸ਼ਟੀਗੋਚਰ ਹੁੰਦੇ ਹਨ, ਤਾਂ ਦੇਖਣ ਵਾਲੇ ਦੇ ਅੰਦਰ ਉਚੀ ਲਾਲਸਾ ਦਾ ਚਮਕਾਰਾ ਮਾਰਦੇ ਹਨ। ਇਸੇ ਤਰ੍ਹਾਂ ਭਾਉ ਭਗਤਿ ਅਥਵਾ ਪ੍ਰੇਮਾ ਭਗਤੀ ਦਾ ਪ੍ਰਕਾਸ਼ ਵੀ ਨੌਰੰਗੀ ਸ਼ੁਆ ਹੈ। ਭਗਤੀ ਦੇ ਨੌਂ ਪ੍ਰਕਾਰ ਇਸ ਤਰ੍ਹਾਂ ਗਿਣੇ ਗਏ ਹਨ : ਸ੍ਰਵਣ ਕਰਨਾ, ਸਿਮਰਨ ਕਰਨਾ, ਕੀਰਤਨ, ਸਾਧ ਸੰਗਤਿ, ਬੰਦਗੀ, ਅਰਦਾਸ, ਦਾਸ ਤੇ ਸਖਾ ਭਾਵ, ਮਿਹਰ ਤੇ ਨਦਰਿ, ਲਿਵ, ਸੇਵਾ ਭਾਵ। ਗੁਰੂ ਅਰਜਨ ਦੇਵ ਜੀ ਦਾ ਭਗਤੀ ਦੀ ਸਾਧਨਾ ਬਾਰੇ ਫੁਰਮਾਨ ਹੈ :

**ਸ੍ਰਵਣੀ ਕੀਰਤਨ ਸਿਮਰਨ ਸੁਆਮੀ**
**ਇਹ ਸਾਧ ਕੋ ਆਚਾਰੁ ॥**
**ਚਰਨ ਕਮਲ ਅਸਥਿਤਿ ਰਿਦ ਅੰਤਰਿ**
**ਪੂਜਾ ਪ੍ਰਾਣ ਕੋ ਆਧਾਰੁ ॥**
**ਪ੍ਰਭੁ ਦੀਨ ਦਇਆਲ ਸੁਣਉ ਬੇਨਤੀ**
**ਕਿਰਪਾ ਅਪਨੀ ਧਾਰੁ ॥**
**ਨਾਮ ਨਿਧਾਨ ਉਚਰਉ ਨਿਤ ਰਸਨਾ**
**ਨਾਨਕ ਸਦ ਬਲਿਹਾਰ ॥**

(ਸਾਰੰਗ ਮ. ੫, ਪੰਨਾ ੫੨੨)

**(ੳ) ਸ੍ਰਵਣ ਕਰਨਾ, ਸਿਮਰਨ ਤੇ ਕੀਰਤਨ :**

ਗੁਰਮਤਿ ਦੀ ਪ੍ਰੇਮ ਸਾਧਨਾ ਵਿੱਚ ਪਹਿਲੇ ਦਰਜੇ ਤਿੰਨ ਪੌੜੀਆਂ ਮੰਨੀਆਂ ਜਾ ਸਕਦੀਆਂ ਹਨ : ਸ੍ਰਵਣ ਕਰਨਾ, ਸਿਮਰਨ ਅਤੇ ਕੀਰਤਨ। ਪ੍ਰਭੂ ਦਾ ਨਾਮ ਸ੍ਰਵਣ ਕਰਨਾ ਜਾਂ ਸੁਣਨਾ, ਸਿਮਰਨ ਕਰਨਾ ਅਤੇ ਕੀਰਤਨ ਕਰਨਾ ਪਹਿਲਾ ਪੜਾਅ ਹੈ। ਗੁਰਬਾਣੀ ਵਿੱਚ ਦੱਸਿਆ ਹੈ :

**੧) ਸੁਣਿਆ ਮੰਨਿਆ ਮਨਿ ਕੀਤਾ ਭਾਉ ॥**
**ਅੰਤਰਗਤਿ ਤੀਰਥ ਮਲਿ ਨਾਉ ॥**

(ਜਪੁ ਜੀ, ਪੰਨਾ ੧)

**੨) ਗਾਵੀਐ ਸੁਣੀਐ ਮਨਿ ਰਖੀਐ ਭਾਉ ॥**
**ਦੁਖ ਪਰਹਰਿ ਸੁਖੁ ਘਰਿ ਲੈ ਜਾਇ ॥**

(ਜਪੁ ਜੀ, ਪੰਨਾ ੨)

ਪ੍ਰਭੂ ਦਾ ਨਾਮ ਸੁਣਨ, ਮਨਨ ਅਤੇ ਕੀਰਤਨ ਕਰਕੇ ਗਾਉਣ ਨਾਲ ਜਦ ਹਿਰਦੇ ਵਿੱਚ ਵਸਣਾ ਸ਼ੁਰੂ ਹੁੰਦਾ ਹੈ ਤਾਂ ਸੁਖ ਮਿਲਦਾ ਹੈ, ਸ਼ਾਂਤੀ ਮਿਲਦੀ ਹੈ। ਗੁਰੂ ਰਾਮਦਾਸ ਜੀ ਦਾ ਕਥਨ ਹੈ :

**ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ ॥**
**ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ ॥**

(ਸਾਰੰਗ ਮ. ੫, ਪੰਨਾ ੧੨੩੯)

ਸੋ ਗੁਰੂ ਗ੍ਰੰਥ ਸਾਹਿਬ ਜੀ ਇਸ ਸਿਖਿਆ ਦਾ ਰੂਪ ਇਹ ਹੈ ਕਿ ਮਨ ਨੂੰ ਸ਼ਬਦ ਦੇ ਸ੍ਰਵਨ, ਸਿਮਰਨ ਤੇ ਕੀਰਤਨ ਨਾਲ ਇਸ ਤਰ੍ਹਾਂ ਰੰਗ ਲਿਆ ਜਾਏ ਕਿ ਸੁਰਤਿ ਅਥਵਾ ਬੂਝ ਵਿੱਚ ਸਤਿ ਸਰੂਪ ਪਰਮਾਤਮਾ ਪਰਤੱਖ ਹੋ ਜਾਏ :

**ਨਾਨਕ ਦਾਸ ਹਰਿ ਕੀਰਤਨ ਰਾਤਾ ॥**
**ਸਬਦਿ ਸੁਰਤਿ ਸਚੁ ਸਾਖੀ ॥**

(ਸਾਰੰਗ ਮ. ੫, ਪੰਨਾ ੧੨੨੭)

ਇਸ ਨਾਲ ਪਰਮਾਤਮਾ ਦਾ ਅਨਹਦ ਸ਼ਬਦ ਅੰਤਰ-ਆਤਮੇ ਜੋਤਿ ਨਾਲ ਮਿਲੀ ਜੋਤ ਦਾ ਸੁਰ-ਸੰਗਮ ਹੋ ਜਾਂਦਾ ਹੈ :

**ਅਨਹਦ ਸਬਦ ਵਜਾਇ ਜੋਤੀ ਜੋਤੀ ਧਰਿ ॥**
**ਹਿਰਦੈ ਹਰਿ ਗੁਣ ਗਾਇ ਜੈ ਜੈ ਸਬਦਿ ਹਰਿ ॥**

(ਸੂਹੀ ਮ. ੩, ਪੰਨਾ ੭੬੦)

ਇਸ ਪੜਾਅ ਦੀ ਸਾਧਨਾ ਨਾਲ ਉਪਾਸ਼ਨਾ ਤਾਂ ਨਿਰੰਕਾਰ ਦੀ ਹੈ, ਪਰ ਉਪਾਸ਼ਨਾ ਦਾ ਆਪਣਾ ਰੂਪ ਸਾਕਾਰ ਹੋ ਜਾਂਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਨਿਰਗੁਣ ਏਸ ਆਕਾਰ ਵਾਲੀ ਸਾਧਨਾ ਵਿੱਚ ਸਰਗੁਣ ਦੀ ਝਲਕ ਮਾਰਨ ਲੱਗਦਾ ਹੈ। ਜਦ ਨਿਰਗੁਣ ਦੇ ਗੁਣ ਗਾਇਨ ਹੁੰਦੇ ਹਨ ਤਾਂ ਸਾਧਕ ਲਈ ਉਹ ਆਪੇ ਸਰਗੁਣ ਹੋ ਜਾਂਦਾ ਹੈ, ਉਹ ਗੁਣਾਕਾਰ ਹੋ ਜਾਂਦਾ ਹੈ। ਸਾਵਧਾਨ ਏਕਾਗਰ ਚੀਤ ਵਾਲੀ ਬਿਰਤੀ ਦੀ ਅਵਸਥਾ ਵਿੱਚ ਅੰਦਰਲਾ ਅਨਹਦ ਦੀ ਚੁਪ ਖੁਮਾਰੀ ਵਿੱਚ ਝੂੰਮਦਾ ਹੈ, ਪਰ ਜੇ ਬਿਰਤੀ ਵਿੱਚ ਇਕਾਗਰਤਾ ਨਾ ਹੋਵੇ ਤੇ ਅੰਦਰ ਹਉਮੈਂ ਦੀ ਭਟਕਣਾ ਹੋਏ ਤਾਂ ਉਸ ਨਾਲ ਮਨ ਨੂੰ ਰਸ ਤੇ ਟਿਕਾਉ ਨਹੀਂ ਆਉਂਦਾ ਅਤੇ ਇਹ ਕਿਰਿਆ ਬਿਰਥਾ ਹੀ ਜਾਂਦੀ ਹੈ। ਗੁਰਬਾਣੀ ਵਿੱਚ ਸਮਝਾਇਆ ਹੈ :

**ਹਉਮੈ ਵਿਚਿ ਗਾਵੈ ਬਿਰਥਾ ਜਾਇ ॥ .....**
**ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥**

(ਗਉੜੀ ਮ. ੩, ਪੰਨਾ ੧੫੮)

ਸ੍ਰਵਣ, ਸਿਮਰਨ ਤੇ ਰਾਗ ਕੀਰਤਨ ਵਿੱਚ ਲੀਨ ਹੋਣਾ ਵੀ ਸ਼ਬਦ ਕਮਾਈ ਹੈ, ਇਹ ਇਕ ਵਸੀਲਾ ਹੈ, ਪ੍ਰਭੂ ਪ੍ਰਾਪਤੀ ਦਾ :

**ਰਾਗ ਰਤਨ ਪਰੀਆ ਪਰਵਾਰ ॥**
**ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ॥**
**ਨਾਨਕ ਕਰਤੇ ਕਾ ਇਹੁ ਧਨੁ ਮਾਲੁ ॥**

**ਜੇ ਕੋ ਬੂਝੈ ਏਹੁ ਬੀਚਾਰੁ ॥**

(ਆਸਾ ਮ. ੧, ਪੰਨਾ ੩੫੧)

**(b) ਸਾਧ ਸੰਗਤਿ :**

ਗੁਰਬਾਣੀ ਵਿੱਚ ਸ੍ਰਵਣ, ਮਨਨ ਤੇ ਕੀਰਤਨ ਦੀ ਸਾਧਨਾ ਦੇ ਨਾਲ ਸਾਧ ਸੰਗਤਿ ਨੂੰ ਬੜਾ ਉੱਚਾ ਸਥਾਨ ਦਿੱਤਾ ਗਿਆ ਹੈ। ਸਤਿ ਸੰਗਤਿ ਉਹੀ ਹੈ, ਜਿੱਥੇ ਕੇਵਲ ਏਕੋ ਨਾਮ ਦੇ ਗੁਣ ਗਾਇਨ ਹੁੰਦੇ ਹਨ :

**ਸਤਸੰਗਤਿ ਕੈਸੀ ਜਾਣੀਐ ॥**
**ਜਿਥੈ ਏਕੋ ਨਾਮੁ ਵਖਾਣੀਐ ॥**
**ਏਕੋ ਨਾਮੁ ਹੁਕਮੁ ਹੈ**
**ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥**

(ਸਿਰੀ ਰਾਗੁ ਮ. ੧, ਪੰਨਾ ੭੨)

ਕਿਸੇ ਇਕੱਠ ਜਾਂ ਲੋਕਾਂ ਦੀ ਭੀੜ ਨੂੰ ਸੰਗਤ ਨਹੀਂ ਕਿਹਾ ਜਾ ਸਕਦਾ। ਗੁਰਮੁਖ ਪਿਆਰਿਆਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਵਿੱਚ ਇਕੱਠੇ ਹੋਣ ਦਾ ਨਾਮ ਹੀ ਸਤਿ ਸੰਗਤਿ ਹੈ, ਜਿੱਥੇ ਮਿਲ ਕੇ ਪ੍ਰਭੂ ਦੇ ਨਾਮ ਨੂੰ ਚਿਤਵਿਆ ਤੇ ਗਾਇਆ ਜਾਂਦਾ ਹੈ। ਸਾਧ ਸੰਗਤ ਵਿੱਚ ਰੋਜ਼ਾਨਾ ਹਾਜ਼ਰੀ ਭਰਨ ਦੇ ਨਾਲ ਹੀ ਮਨ ਵਿੱਚ ਪ੍ਰਭੂ ਸਿਮਰਨ ਦੀ ਲਗਨ ਵੱਧਦੀ ਹੈ ਅਤੇ ਪ੍ਰਭੂ ਪਿਆਰ ਦੀ ਚਿੰਣਗ ਹੋਰ ਪ੍ਰਦੀਪਤ ਹੁੰਦੀ ਹੈ :

**ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ ॥**
**ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ ॥**

(ਸਿਰੀ ਰਾਗੁ ਮ. ੧, ਪੰਨਾ ੪੩)

ਸਤਿ ਸੰਗਤ ਵਿੱਚ ਜਾਣਾ ਤਾਂ ਹੀ ਸਫਲ ਹੈ ਜੇ ਆਪਣਾ ਆਪ ਗਵਾ ਕੇ ਪੂਰਨ ਤੌਰ ਤੇ ਸਤਿਗੁਰ ਦੇ ਭਾਵ ਵਿੱਚ ਵਿਚਰੀਏ, ਤਾਂ ਹੀ ਹਰੀ ਦਾ ਨਾਮ ਸਹਿਜੇ ਹੀ ਸਾਡੇ ਮਨ ਵਿੱਚ ਗ੍ਰਸ ਸਕੇਗਾ :

**ਸਤਿ ਸੰਗਤ ਮਹਿ ਨਾਮੁ ਹਰਿ ਉਪਜੈ**
**ਜਾ ਸਤਿਗੁਰੁ ਮਿਲੈ ਸੁਭਾਏ ॥**
**ਮਨ ਤਨ ਅਰਪੀ ਆਪੁ ਗਵਾਈ**
**ਚੇਲਾ ਸਤਿਗੁਰ ਭਾਇ ॥**

(ਸਿਰੀ ਰਾਗੁ ਮ. ੧, ਪੰਨਾ ੬੭)

ਸਾਧ ਸੰਗਤ ਵਿੱਚ ਰੱਬ ਦਾ ਪਿਆਰ ਅਤੇ ਭਾਉ ਦਾ ਰੰਗ ਗੂੜ੍ਹਾ ਚੜ੍ਹ ਸਕਦਾ ਹੈ :

**ਸਾਧ ਸੰਗਤਿ ਬਿਨਾ ਭਾਉ ਨਹੀਂ ਉਪਜੈ ॥**
**ਭਾਵ ਬਿਨਾ ਭਗਤਿ ਨਹੀ ਹੋਇ ਤੇਰੀ ॥**

(ਧਨਾਸਰੀ ਮ. ੧, ਪੰਨਾ ੬੯੪)

ਸਤਿਸੰਗਤ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜੋ ਮਹੱਤਵ ਦੱਸਿਆ ਗਿਆ ਹੈ, ਇਹ ਨਵੀਨ ਤੇ ਵੱਖਰਾ ਹੈ। ਭਾਰਤ ਵਿੱਚ ਇਸ ਤੋਂ ਪਹਿਲਾਂ ਪ੍ਰਥਾ ਸੀ ਕਿ ਰਿਸ਼ੀਆਂ ਨੇ ਜੰਗਲਾਂ ਵਿੱਚ ਜਾ ਕੇ ਤਪ ਕਰਨਾ, ਬੋਧੀਆਂ ਨੇ ਮਠਾਂ ਤੇ ਸਤੂਪਿਆਂ ਵਿੱਚ ਮਨ ਨੂੰ ਇਕਾਗਰ ਕਰਨਾ, ਜੋਗੀ ਇਕਾਂਤ ਵਾਸ ਕਰਕੇ ਸਮਾਧੀ ਲਾ ਕੇ ਅਨਹਦ ਸ਼ਬਦ ਸੁਣਦੇ ਸਨ। ਸਾਧ-ਸੰਗਤ ਕਰਨ ਦੀ ਸਾਧਨਾ ਸਦਕਾ ਜਿੱਥੇ ਇਕ ਪਾਸੇ ਲੋਕਾਂ ਵਿੱਚ ਜਾਤ-ਪਾਤ ਤੇ ਊਚ-ਨੀਚ ਰਹਿਤ ਆਪਸੀ ਸਮਾਨਤਾ ਪੈਦਾ ਹੁੰਦੀ ਹੈ, ਉਥੇ ਵਿਅਕਤੀ ਆਚਰਣ ਦੇ ਨਾਲ ਜਮਾਤੀ ਆਚਰਣ ਦੀ ਉਸਾਰੀ ਵੀ ਹੁੰਦੀ ਹੈ। ਇਸ ਦੇ ਨਾਲ ਹੀ ਸੰਗਤ ਦੀ ਸੇਵਾ ਦੀ ਭਾਵਨਾ ਜਾਗਦੀ ਹੈ।

**(c) ਬੰਦਗੀ ਤੇ ਅਰਦਾਸ :**

ਬੰਦਗੀ ਤੇ ਅਰਦਾਸ ਦਾ ਇਸ ਤੋਂ ਅਗਲਾ ਦਰਜਾ ਹੈ। ਇਹ ਦਰਜਾ ਉਹ ਟਿਕਾਣਾ ਹੈ, ਜਿੱਥੇ ਪ੍ਰੇਮ, ਪੂਜਾ, ਸਿਮਰਨ ਉਸ ਦੇ ਉਪਾਸ਼ਕ ਨੂੰ ਨਿਰਗੁਣ ਵਿੱਚ ਲੀਨ ਕਰ ਰਿਹਾ ਹੁੰਦਾ ਹੈ। ਬੰਦਗੀ ਵਿੱਚ ਰਮਿਆ ਸਾਧਕ ਪ੍ਰਭੂ ਚਰਨਾਂ ਨਾਲ ਲਿਪਟ ਕੇ ਹਰਿ ਦੇ ਰੰਗ ਵਿੱਚ ਰੰਗਿਆ ਜਾਂਦਾ ਹੈ। ਇਸ ਨਾਲ ਹਰੀ ਦਾ ਭਰੋਸਾ ਤੇ ਉਸ ਦੇ ਆਸਰੇ ਦਾ ਵਿਸ਼ਵਾਸ਼ ਹੋਰ ਦ੍ਰਿੜ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੇ ਬਚਨ ਹਨ :

**ਘਰਿ ਬਾਹਰਿ ਤੇਰਾ ਭਰਵਾਸਾ**
**ਤੂ ਜਨ ਕੈ ਹੈ ਸੰਗਿ ॥**
**ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ**
**ਨਾਮੁ ਜਪਉ ਹਰਿ ਰੰਗਿ ॥**
**ਜਨ ਕਉ ਪ੍ਰਭ ਅਪਨੇ ਕਾ ਤਾਣੁ ॥**
**ਜੋ ਤੂ ਕਰਹਿ ਕਰਾਵਹਿ ਸੁਆਮੀ**
**ਸਾ ਮਸਲਤਿ ਪਰਵਾਣੁ ॥**

(ਰਾਗੁ ਧਨਾਸਰੀ ਮ. ੧, ਪੰਨਾ ੬੭੭)

'ਬੰਦਗੀ' ਨਾਮ ਵਿਟਹੁ ਕੁਰਬਾਨ ਹੋਣਾ ਹੈ, ਮਨ ਅਤੇ ਤਨ ਦਾ ਜੋਤਿ ਵਿੱਚ ਜੋਤ ਰੂਪ ਹੋਣਾ ਹੈ। ਨਾਮ ਦੀ ਬੰਦਗੀ ਇਕ ਲਾਟ ਹੈ, ਇਕ ਲਟ-ਲਟ ਬਲਦਾ ਚਰਾਗ:

**ਦੀਵਾ ਮੇਰਾ ਏਕੁ ਨਾਮ .... ॥**

(ਆਸਾ ਮ. ੧, ਪੰਨਾ ੩੫੮)

ਨਾਮ ਸਿਮਰਨ ਜਾਂ ਨਾਮ ਜਾਪ ਇਹ ਘੁਘੂ ਮਟ ਵਾਸ ਨਹੀਂ। ਨਾਮ ਇਕ ਅਨੁਭਵ ਹੈ, ਜੋ ਪ੍ਰਕਾਸ਼ ਰੂਪ ਹੈ ਜੋ ਸਥਾਨਕ ਤੌਰ ਤੇ ਜੋਤਿ ਸਰੂਪ ਹੁੰਦਾ ਹੋਇਆ ਵੀ **'ਜੜ੍ਹ ਤੜ੍ਹ ਦਿਸਾ ਵਿਸਾ'** ਫੈਲ ਜਾਂਦਾ ਹੈ। ਹਰ ਇਕ ਰਗੜ ਇਕ ਅੱਗ ਰੂਪ ਹੈ। ਨਾਮ ਸਿਮਰਨ ਵੀ ਇਕ ਰਗੜ ਹੈ। ਨਾਮ ਸਿਮਰਨ ਦੀ ਘੁਮਾਟੀ ਦੁਆਰਾ ਵੀ ਸ਼ਕਤੀ ਉਤਪੰਨ ਹੁੰਦੀ ਹੈ। ਸਿੱਖ ਪੰਥ ਦੇ ਪ੍ਰਸਿੱਧ ਵਿਦਵਾਨ ਡਾ. ਬਲਬੀਰ ਸਿੰਘ ਜੀ ਨੇ ਲਿਖਿਆ ਹੈ ਕਿ

ਨੁਕਤਾਚੀਨਾ ਵਿੱਚ ਤਜ਼ਕਰਾ ਪੈਦਾ ਹੋਇਆ ਕਿ ਰੱਬ ਦੇ ਨਾਉਂ ਨਾਲ ਕਿਸ ਤਰ੍ਹਾਂ ਕੋਈ ਸੰਤੋਖ ਕਰ ਸਕਦਾ ਹੈ ਤੇ ਇਸੇ ਅੱਲਾ-ਅੱਲਾ ਜਾਂ ਵਾਹਿਗੁਰੂ-ਵਾਹਿਗੁਰੂ ਜਾਂ ਰਾਮ-ਰਾਮ ਦੀ ਘੁਮਾਟੀ ਨਾਲ ਕੀ ਬਣ ਜਾਏਗਾ। ਨੁਕਤਾਚੀਨ ਸੱਚੇ ਸਨ, ਸਾਰੀ ਦੁਨੀਆਂ ਸੱਚੀ ਹੈ ਕਿਉਂਕਿ ਅਸਲੀਅਤ ਅਨੁਮਾਨ ਨਾਲ ਨਹੀਂ ਲੱਭਦੀ। ਜੇ ਅਨੁਮਾਨ ਨਾਲ ਲੱਭ ਪੈਂਦੀ ਤਾਂ ਸਾਰੇ ਨਯਾਯਵੇਤਾ ਆਪਣੇ ਮਰਕਜ਼ ਤੇ ਅਪੜ ਜਾਂਦੇ। ਅਸਲੀਅਤ ਪ੍ਰਤੱਖ ਨਾਲ ਵੀ ਨਹੀਂ ਲੱਭਦੀ। ਜੇ ਇਸ ਤਰ੍ਹਾਂ ਲੱਭ ਪੈਂਦੀ ਤਾਂ ਸਾਇੰਸਦਾਨ ਸਭ ਕੁਝ ਲੱਭ ਲੈਂਦਾ। ਅਸਲੀਅਤ ਤਾਂ ਪ੍ਰਤੱਖ ਦੀ ਘੁਮਾਟੀ ਦਾ ਕੋਈ ਅਪ੍ਰਤੱਖ ਕ੍ਰਿਸ਼ਮਾ ਹੈ, ਜਿਸ ਦੀ ਹੋਂਦ ਨੂੰ ਪਕੜਨ ਲਈ ਇਨਸਾਨ ਦੇ ਅੰਦਰ ਸਿਦਕ ਕਰਾਮਾਤ ਦੀ ਰੰਗਣ ਵਾਲਾ ਚਾਹੀਦਾ ਹੈ ਤੇ ਹੁਣ ਜੋ ਆਖਿਆ ਗਿਆ ਹੈ ਪਰ ਪਹਿਲੇ ਕੌਣ ਮੰਨਦਾ ਸੀ ਕਿ ਕਿਸੇ ਨੇ ਇਕ ਮਿਕਨਾਤੀਸ ਦੇ ਲੋਹੇ ਨੂੰ ਇਕ ਨਰਮ ਕਾਲਬ ਦੇ ਗਿਰਦ ਇਕ ਖਾਸ ਦਸ਼ਾ ਅਨੁਸਾਰ ਰੱਖ ਕੇ ਖੁਮਾਟੀ ਦੇ ਦਿੱਤੀ ਤਾਂ ਕੀਹ ਹੋ ਜਾਵੇਗਾ। ਉਸ ਵਿੱਚ ਬਿਜਲੀ ਪੈਦਾ ਹੋ ਗਈ, ਲੈਂਪ ਬੱਲ ਪਏ, ਦੁਨੀਆਂ ਵਿੱਚ ਉਜਾਲਾ ਹੋ ਗਿਆ। ਇਹ ਨਵਾਂ ਅਸੂਲ ਨਿਕਲ ਆਇਆ ਕਿ ਰਟਣ ਵਾਲੀ ਸ਼ਕਤੀ (Mechanical Power) ਬਦਲੀ ਜਾ ਸਕਦੀ ਹੈ ਦਾਮਨਿਕ ਸ਼ਕਤੀ (Electrical Power) ਵਿੱਚ। ਨਿਰੇ ਕਰਮ-ਕਾਂਡਾ ਤੇ ਨਿਰੀ ਪੋਥੀਆਂ ਤੇ ਗਿਆਨ ਤੋਂ ਪੈਦਾ ਕੀਤੀ ਸਮਝ ਬੇਨੂਰ ਹੈ, ਇਸ ਵਿੱਚ ਰੌਸ਼ਨੀ ਨਹੀਂ ਹੁੰਦੀ। ਇਸ ਸਮਝ ਨੂੰ ਮੁਕੰਮਲ ਕਰਨ ਲਈ ਬੰਦਗੀ ਦੀ ਲੋੜ ਹੁੰਦੀ ਹੈ। ਨਿਰੀ ਸਮਝ ਤੇਲ ਵਾਕਣ ਹੈ, ਜੋ ਦੀਵੇ ਵਿੱਚ ਪੈ ਸਕਦੀ ਹੈ। ਬਗੈਰ ਇਸ ਤੇਲ ਦੇ ਦੀਵਾ ਬਲ ਨਹੀਂ ਸਕਦਾ। ਜੇ ਇਹ ਤੇਲ ਕੋਲ ਹੋਵੇ ਤੇ 'ਭਉ' ਦੀ ਵਟੀ ਹੋਵੇ ਤਾਂ ਇਹ ਅੰਦਰਲਾ ਦੀਵਾ ਜਲ ਸਕਦਾ ਹੈ, ਬਸ਼ਰਤੇ ਕਿ ਜਗਾਉਣ ਲਈ ਅੱਗ ਹੋਵੇ। 'ਸੂਝ' ਦੇ ਨਾਲ ਇਹ 'ਬੂਝ' ਦੀ ਅੱਗ ਹੈ, ਜਿਸ ਨਾਲ ਸਮਝ ਦਾ ਦੀਵਾ ਬਲ ਉੱਠਦਾ ਹੈ ਤੇ ਅੰਦਰ ਬਾਹਰ ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦਾ ਹੈ :

**ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ॥**
**ਪੋਥੀ ਪੁਰਾਣ ਕਮਾਈਐ ॥**
**ਭਉ ਵਟੀ ਇਹੁ ਤਨਿ ਪਾਈਐ ॥**
**ਸਚੁ ਬੂਝਣ ਆਣਿ ਜਲਾਈਐ ॥**
**ਇਹੁ ਤੇਲੁ ਦੀਵਾ ਇਉ ਜਲੈ ॥**
**ਕਰਿ ਚਾਨਣੁ ਸਾਹਿਬ ਤਉ ਮਿਲੈ ॥**

(ਸਿਰੀ ਰਾਗੁ ਮ. ੧, ਪੰਨਾ ੨੩)

**(d) ਦਾਸ ਭਾਵ ਤੇ ਸਖਾ ਭਾਵ :**

ਫਿਰ ਲੋੜ ਦਾਸ ਭਾਵ ਦੀ ਹੈ। ਇਹ ਪ੍ਰਭੂ ਵਿੱਚ ਵਿਲੀਨਤਾ ਜਾਂ ਫਨਾਹ ਦੀ ਪੌੜੀ ਹੈ। ਏਥੇ ਨਫਗ ਮਰ ਜਾਂਦਾ ਹੈ, ਹਉਮੈਂ ਤੇ ਹੰਕਾਰ ਦੀ ਕੰਧ ਟੁੱਟ ਜਾਂਦੀ ਹੈ,

ਖੁਦੀ ਬੇਖੁਦੀ ਹੋ ਜਾਂਦੀ ਹੈ। ਦਾਸ ਭਾਵਨਾ ਦੀ ਅਵਸਥਾ ਵਿੱਚ ਪ੍ਰਭੂ ਵਿੱਚ ਲੀਨ ਹੋ ਜਾਣਾ ਹੀ ਭਗਤਿ ਦਾ ਨਿਰਬਾਣ ਪਦ ਹੈ। ਪਰਮਾਤਮਾ ਵਿੱਚ ਫਨਾਹ ਜਾਂ ਵਿਲੀਨ ਹੋਏ ਨੂੰ ਪਰਮਾਤਮਾ ਘਟ-ਘਟ ਵਿੱਚ ਰਮਿਆ ਹੋਇਆ ਮਹਿਸੂਸ ਹੁੰਦਾ ਹੈ:

**ਸਾਚੈ ਰਾਚੇ ਦੇਖਿ ਹਜੂਰੇ ॥**
**ਘਟ ਘਟ ਸਾਚਿ ਰਹਿਆ ਭਰਪੂਰੇ ॥**
**ਗੁਪਤੀ ਬਾਣੀ ਪਰਗਟੁ ਹੋਇ ॥**
**ਨਾਨਕ ਪਰਖਿ ਲਏ ਸਚੁ ਸੋਇ ॥**

(ਰਾਮਕਲੀ ਮ. ੧, ਪੰਨਾ ੯੮੮)

ਇਸ ਅਸਵਥਾ ਵਿੱਚ ਅਨੁਭਵ ਹੁੰਦਾ ਹੈ ਕਿ ਸਾਰੀ ਦੁਨੀਆਂ ਖਾਸ ਕਰਕੇ ਸਾਰੇ ਮਨੁੱਖ ਉਸ ਪਰਮ-ਸੱਚ ਕਰਤਾ ਪੁਰਖ ਦਾ ਹੀ ਵੱਡਾ ਪਰਿਵਾਰ ਹੈ ਜਿਸ ਨੂੰ ਉਹ ਸਿਰਜਦਾ ਤੇ ਪਾਲਦਾ ਹੈ। ਇਸ ਕਰਕੇ ਉਹ ਹਰੀ ਆਪੇ ਹੀ ਇਕ ਆਪਣਾ ਬੰਧੂ, ਮਿੱਤ੍ਰ, ਮਾਤਾ-ਪਿਤਾ, ਭਰਾ ਤੇ ਸਖਾ ਪ੍ਰਤੀਤ ਹੋਣ ਲੱਗ ਪੈਂਦਾ ਹੈ। ਗੁਰਬਾਣੀ ਵਿੱਚ ਫੁਰਮਾਨ ਹਨ :

**੧) ਹਉ ਆਪੇ ਮਾਤਾ ਆਪੇ ਪਿਤਾ**
**ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥**

(ਰਾਮਕਲੀ ਮ.੩, ਪੰਨਾ ੯੨੧)

**੨) ਤੂੰ ਮੇਰਾ ਸਖਾ ਤੂ ਹੈ ਮੇਰਾ ਮੀਤ ॥**
**ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥**

(ਗਉੜੀ ਗੁਆਰੇਰੀ ਮ. ੫, ਪੰਨਾ ੧੮੧)

ਪ੍ਰਭੂ ਵਿਲੀਨਤਾ ਦੀ ਅਵਸਥਾ ਵਿੱਚ ਪ੍ਰਭੂ ਜੀਵਨ ਦੀ ਹਰ ਤਰ੍ਹਾਂ ਦੀ ਅਗਵਾਈ ਕਰਨ ਵਾਲਾ ਬਣ ਜਾਂਦਾ ਹੈ। ਇਸ ਭਾਵਨਾ ਵਿੱਚ ਉਹ ਮਾਤਾ-ਪਿਤਾ ਵਾਂਗੂ ਪਿਆਰ ਦੇਣ ਤੇ ਪਾਲਣ ਪੋਸਣ ਵਾਲਾ ਲਗਦਾ ਹੈ। ਉਹ ਇਕ ਬੰਧੂ, ਭਰਾ ਤੇ ਸਖਾ ਬਣ ਕੇ ਸਾਥੀ ਬਣ ਜਾਂਦਾ ਹੈ। ਇਕ ਮਿੱਤ੍ਰ ਬਣ ਕੇ ਸਾਡੇ ਦਿਲ ਦੀ ਗੱਲ ਸੁਣਦਾ ਹੈ। ਇਸਤ੍ਰੀਆਂ ਵਾਸਤੇ ਸਹੇਲੀ ਬਣ ਕੇ ਸੇਜ ਸੁਹਾਗ, ਸ਼ਿੰਗਾਰ, ਪਤੀ ਦਾ ਪਿਆਰ ਮਾਣਨ ਤੇ ਉਸ ਨੂੰ ਵੱਸ ਵਿੱਚ ਰੱਖਣ ਬਾਰੇ ਨੇਕ ਰਾਇ ਦਿੰਦਾ ਹੈ। ਵੈਸੇ ਤਾਂ ਪਤੀ-ਪਤਨੀ ਦਾ ਸੰਬੰਧ ਦੁਨਿਆਵੀ ਸੰਬੰਧਾਂ ਵਿੱਚ ਸਭ ਤੋਂ ਉੱਤਮ, ਵਿਸ਼ਵਾਸ਼ਮਈ ਤੇ ਉਮਰ ਭਰ ਨਿਭਣ ਵਾਲਾ ਸਾਥ ਹੁੰਦਾ ਹੈ। ਗੁਰਬਾਣੀ ਵਿੱਚ ਸਭ ਪ੍ਰਕਾਰ ਦੇ ਮਨੁੱਖੀ ਸੰਬੰਧਾਂ ਦਾ ਜ਼ਿਕਰ ਹੈ, ਪਰ ਪਰਮਾਤਮਾ ਤੇ ਮਨੁੱਖ ਵਿਚਕਾਰ ਪਤੀ-ਪਤਨੀ ਦੇ ਰਿਸ਼ਤੇ ਦਾ ਜ਼ਿਕਰ ਬਹੁਤ ਜ਼ਿਆਦਾ ਹੈ। ਥਾਂ ਪਰ ਥਾਂ ਪਰਮਾਤਮਾ ਨੂੰ ਖਸਮ, ਭਰਤਾ, ਸਹੁ, ਕੰਚ ਕਿਹਾ ਹੈ। ਪ੍ਰਭੂ ਨੂੰ ਪਿਆਰ ਦਾ ਮੁਜੱਸਮਾ ਜਾਣਦਿਆਂ ਮਾਧੋ ਤੇ ਮੋਹਨ ਵੀ ਕਿਹਾ ਹੈ। ਇਸ ਪ੍ਰੇਮ ਮੁਗਧ ਅਵਸਥਾ ਵਿੱਚ ਜਦ ਹਰਿ ਪਿਆਰਾ ਜ਼ਰਾ ਜਿਹਾ ਵੀ ਦੂਰ ਹੋ ਜਾਏ ਤਾਂ ਵਿਯੋਗਨੀ ਭਗਤ ਆਤਮਾ

ਵਿਛੋੜੇ ਦੀ ਪੀੜ ਵਿੱਚ ਵਿਲ੍ਕਦੀ ਹੈ। ਗੁਰੂ ਨਾਨਕ ਦੇਵ ਜੀ ਕਿਤਨੇ ਦਿਲ ਵਿੰਨ੍ਹਵੇ ਰੂਪ ਵਿੱਚ ਉਚਾਰਦੇ ਹਨ :

**ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥ .....**
**ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥**
**ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥**
**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥**
**ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥**

(ਤੁਖਾਰੀ ਮ. ੧, ਪੰਨਾ ੧੧੦੮)

**(ੲ) ਮਿਹਰ ਤੇ ਨਦਰਿ :**

ਅੱਗਲਾ ਦਰਜਾ ਅਤਿਅੰਤ ਮਿਹਰ ਜਾਂ ਨਦਰਿ ਦਾ ਦਰਜਾ ਹੈ। ਇਸ ਦਰਜੇ ਤੇ ਚੜ੍ਹਨਾ ਓੜਕ ਦੀ ਮਿਹਰ ਹੈ। ਇਹ ਕਰਾਮਾਤ ਹੈ। ਇੱਥੇ ਦਾਸ ਨੇ ਸਖਾ ਬਣ ਜਾਣਾ ਹੁੰਦਾ ਹੈ। ਇਕ ਸੇਵਕ ਨੇ, ਇਕ ਗੁਲਾਮ ਨੇ ਮਾਲਕ ਦੀ ਬਰਾਬਰੀ ਦੇ ਤਬਕੇ ਤੇ ਚੜ੍ਹ ਜਾਣਾ ਹੈ। ਇਸ ਦਰਜੇ ਤੇ ਪਹੁੰਚ ਕੇ ਅਹਿਸਾਸ ਹੁੰਦਾ ਹੈ ਕਿ ਪਰਮਾਤਮਾ ਇਤਨਾ ਕ੍ਰਿਪਾਲੂ ਹੈ ਕਿ ਸਦਾ ਬਖਸ਼ਦਾ ਹੈ ਤੇ ਮਿਹਰ ਅਥਵਾ ਨਦਰਿ ਸਦਕਾ ਦਇਆ ਕਰਦਿਆਂ ਸਭ ਨੂੰ ਸਹਾਰਾ ਤੇ ਆਸਰਾ ਦਿੰਦਾ ਹੈ :

**ਤੁਮਰੀ ਕਿਰਪਾ ਤੇ ਤੁਧੁ ਪਛਾਣਾ ॥**
**ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ ॥**
**ਤੁਝ ਬਿਨੁ ਦੂਜਾ ਅਵਰ ਨ ਕੋਈ**
**ਸਭ ਤੇਰਾ ਖੇਲ ਅਖਾੜਾ ਜੀਉ ॥**

(ਮਾਝ ਮ. ੫, ਪੰਨਾ ੧੦੨)

ਇਸ ਅਵਸਥਾ ਵਿੱਚ 'ਗੁਰ ਤੁਠਾ ਬਖਸੇ ਭਗਤਿ ਭਾਉ' ਦੀ ਭਾਵਨਾ ਵਿੱਚ ਸਾਧਕ ਦੀਆਂ ਸਾਰੀਆਂ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਉਸ ਅੰਦਰ ਹਉਮੈਂ ਦੀ ਮੈਲ ਕਟ ਜਾਂਦੀ ਹੈ। ਉਹ ਆਪੇ ਨੂੰ ਸਰਬ ਸਮਰੱਥ ਪ੍ਰਭੂ ਦੇ ਹਵਾਲੇ ਕਰਕੇ ਹੁਕਮ ਰਜਾਈ ਵਿੱਚ ਚਲਦਿਆਂ, ਉਸ ਦੀ ਰਜ਼ਾ ਨੂੰ ਕਬੂਲਦਿਆਂ **'ਜਿਉ ਤੂ ਚਲਾਇ ਤਿਵੇ ਚਲਹਿ'** ਅਨੁਸਾਰ ਵਿਚਰਦਾ ਹੈ। ਉਹ ਇਸ ਅਵਸਥਾ ਨੂੰ ਸਹਿਜ ਰੂਪ ਵਿੱਚ ਪ੍ਰਾਪਤ ਕਰਕੇ ਸੂਫੀਆਂ ਵਾਂਗੂੰ ਨਾ ਨਚਦਾ ਹੈ, ਨਾ ਟਪਦਾ ਹੈ ਨਾ ਮਸਤੀ ਵਿੱਚ ਝੂੰਮਦਾ ਹੈ, ਨਾ ਉਹ ਤਿਆਗੀ ਬਣ ਕੇ, ਅਨਲ ਹੱਕ ਵਰਗੇ ਰੱਬ ਦੀ ਬਰਾਬਰੀ ਦੇ ਦਾਹਵੇ ਕਰਦਾ ਹੈ, ਸਗੋਂ ਸ਼ਾਂਤ ਤੇ ਅਡੋਲ ਰਹਿੰਦਿਆਂ, ਕਿਰਤ ਕਮਾਈ ਕਰਦਿਆਂ ਹੋਇਆ ਨਾਮ ਦੀ ਕਮਾਈ ਦੀ ਸੂਝ-ਬੂਝ ਦੀ ਅਗਵਾਈ ਵਿੱਚ ਸੰਤੁਲਤ ਦੁਨਿਆਵੀ ਜੀਵਨ ਜੀਉਂਦਾ ਹੈ। ਇਹੋ ਤਰਲਾ ਅੰਦਰੋਂ ਉਠਦਾ ਹੈ ਕਿ ਪ੍ਰਭੂ ਪ੍ਰਕਾਸ਼ ਤੇ ਰੋਸ਼ਨੀ ਦੀ ਅਗਵਾਈ ਸਦੀਵ ਲਈ ਮਿਲਦੀ ਰਹੇ ਅਤੇ ਸੱਚ ਸਰੂਪ ਨਾਲ ਸਦਾ ਜੁੜ ਰਹੀਏ। ਗੁਰਬਾਣੀ ਦੇ ਬਚਨ ਵੇਖੋ :

ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ ॥
ਮਿਲਿ ਵਰੁ ਨਾਰੀ ਮੰਗਲੁ ਗਾਇਆ ॥
ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ ॥
ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ ॥

(ਗਉੜੀ ਮ: ੧, ਪੰਨਾ ੨੪੨)

(f) ਲਿਵ ਦਾ ਵਿਗਾਸ ਵਾਦ :

ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਵਿੱਚ ਅਗਲਾ ਦਰਜਾ ਲਿਵ ਬਿਰਤੀ ਸਦਕਾ ਵਿਗਾਸਵਾਦ ਦਾ ਰਾਹ ਅਪਣਾਉਣ ਦਾ ਹੈ। ਇਹ 'ਲਿਵ' ਸੂਫੀ ਫਨਾਫਿਲਾਂ ਅਥਵਾ ਅੱਲ੍ਹਾ ਵਿੱਚ ਜ਼ਜ਼ਬ ਹੋਣ ਅਤੇ ਭਾਰਤੀ 'ਲਯ' ਜਿਸ ਦਾ ਮਤਲਬ ਵੀ ਕਿਸੇ ਚੀਜ਼ ਵਿੱਚ ਜਜ਼ਬ ਹੋ ਜਾਣਾ ਹੈ, ਤੋਂ ਵੱਖਰੀ ਹੈ। ਗੁਰਬਾਣੀ ਵਿੱਚ ਗੁਰੂ ਅਮਰਦਾਸ ਜੀ ਦੁਆਰਾ 'ਲਿਵ' ਸ਼ਬਦ ਦੀ ਵਰਤੋਂ ਵਿਗਾਸ ਸ਼ਬਦ ਦੇ ਨਾਲ ਜੋੜ ਕੇ ਕੀਤੀ ਗਈ ਹੈ :

ਗਿਆਨੀਆ ਅੰਦਰ ਗੁਰ ਸਬਦੁ ਹੈ ॥
ਨਿਤ ਹਰਿ ਲਿਵ ਸਦਾ ਵਿਗਾਸੁ ॥

(ਸਲੋਕ ਮ. ੩, ਪੰਨਾ ੧੪੧੫)

ਇਸ ਦਾ ਭਾਵ ਹੈ ਕਿ ਪ੍ਰਭੂ ਨਾਲ 'ਲਿਵ' ਵਿੱਚ ਰਹਿੰਦੀਆਂ ਵਿਗਾਸ ਕਰਨਾ ਹੈ। ਇਹ ਤਰੀਕਾ ਵਿਗਾਸਵਾਦ (Evolution) ਦਾ ਰਾਹ ਹੋ ਜਾਂਦਾ ਹੈ। ਇਹ ਪ੍ਰੀਤ ਖੇੜੇ ਤੇ ਲਿਵ ਦੇ ਵਿਗਾਸਵਾਦ ਦਾ ਸਿਧਾਂਤ ਸੂਫ਼ੀ 'ਫਨਾਫਿਲਾ' ਦੀ ਇਸ਼ਕ ਵਾਲੀ ਫਿਲਾਸਫੀ ਅਤੇ ਭਾਰਤੀ ਵਿਚਾਰਧਾਰਾ ਅਨੁਸਾਰ ਆਤਮਾ ਨੂੰ ਪਰਮਾਤਮਾ ਵਿੱਚ ਲਯ ਕਰਨ ਵਾਲੀ ਗਿਆਨ ਦੀ ਫਿਲਾਸਫੀ ਤੋਂ ਵੱਖਰਾ ਹੈ। ਗੁਰਬਾਣੀ ਵਿੱਚ ਲਿਵ ਦੀ ਇਕਾਗਰਤਾ ਦੇ ਅਨੇਕ ਪ੍ਰਕਾਰ ਦੇ ਅਨੁਭਵ ਹੁੰਦਿਆਂ ਹੋਇਆਂ ਵੀ ਰੁਖ ਧਿਆਨ ਦੀ ਸੁੰਨ ਸਮਾਧ ਵੱਲ ਨਹੀਂ, ਸਗੋਂ ਇਸ ਦੇ ਉਲਟ ਕਿਸੇ ਵਿਕਾਸ ਵੱਲ ਹੈ, ਕਿਸੇ ਫੈਲਾਉ ਵੱਲ ਹੈ। ਇਹ ਇਕਾਗਰਤਾ ਕੇਵਲ ਇਕਾਗਰਤਾ ਦੀ ਖਾਤਰ ਨਹੀਂ ਬਲਕਿ ਕਿਸੇ ਫੈਲਾਉ ਤੇ ਕਿਸੇ ਵਿਕਾਸ ਖਾਤਰ ਲੋੜੀਂਦੀ ਹੈ। ਅਸੀਂ ਵੇਖਦੇ ਹਾਂ ਕਿ ਇਕ ਬੂਟਾ ਜੋ ਆਪਣੀਆਂ ਸਾਰੀਆਂ ਤਾਕਤਾਂ ਨੂੰ ਇਕਾਗਰ ਕਰਕੇ ਸ਼ਗੂਫੇ ਦੀ ਹਾਲਤ ਵਿੱਚ ਆਉਂਦਾ ਹੈ ਤਾਂ ਕਿਸੇ ਖੁਸ਼ਬੂ ਦੀ ਖਾਤਰ। ਉਹ ਫੁਲ ਰੂਪ ਹੋ ਕੇ ਜਦ ਆਪਣੇ ਆਪ ਵਿੱਚ ਖੁਸ਼ਬੋ ਪੈਦਾ ਕਰ ਲੈਂਦਾ ਹੈ, ਤਾਂ ਉਹ ਕਿਸੇ ਵੱਡੇ ਦਾਇਰੇ ਵਿੱਚ ਮਹਿਕ ਮਚਾਉਣ ਦੇ ਪਰਉਪਕਾਰ ਦਾ ਜ਼ਰੀਆ ਹੋ ਜਾਂਦਾ ਹੈ। ਇਹ 'ਲਿਵ' ਦੇ ਪ੍ਰੀਤ ਖੇੜੇ ਵਾਲੀ ਅਵਸਥਾ ਮਨੁੱਖ ਨੂੰ ਸਦਾ ਵਿਗਾਸਵਾਦ ਦੇ ਰਾਹ ਤੇ ਤੋਰਦਿਆਂ ਉਤਸ਼ਾਹ ਵਿੱਚ ਤੇ ਹਮੇਸ਼ਾ ਚੜ੍ਹਦੀਆਂ ਕਲਾਂ ਵਿੱਚ ਵੀ ਰੱਖਣ ਵਾਲੀ ਹੈ। ਗੁਰਬਾਣੀ ਦੀ ਸਿਖਿਆ ਵਿੱਚ ਸੰਸਾਰ ਦੀ ਕਠੋਰ ਵਾਸਤਵਿਕਤਾ ਨੂੰ ਸਾਹਮਣੇ ਰੱਖਿਆ ਗਿਆ ਹੈ। ਸੰਸਾਰ ਵਿੱਚ ਝੂਠ, ਪਾਪ, ਲੁੱਟ-ਖਸੁਟ ਤੇ ਹਰ ਤਰ੍ਹਾਂ ਦੀਆਂ

ਬੁਰਿਆਈਆਂ ਦਾ ਚਿਕੜ ਮੌਜੂਦ ਹੈ। ਮਨੁੱਖ ਵਾਸਤੇ 'ਜੋਰੁ ਨ ਜੁਗਤੀ ਛੁਟੈ ਸੰਸਾਰੁ' ਦੀ ਮਜਬੂਰੀ ਵੀ ਹੈ, ਉਸ ਨੇ ਵਿਚਰਨਾ ਤਾਂ ਇਸ ਸੰਸਾਰ ਵਿੱਚ ਹੀ ਹੈ । ਜੇ ਉਹ ਇਹ ਚਾਹੇ ਕਿ ਸੰਸਾਰ ਦੀਆਂ ਸਾਰੀਆਂ ਬੁਰਿਆਈਆਂ ਦੇ ਚਿਕੜ ਨੂੰ ਕਿਤੇ ਬਾਹਰ ਸੁਟ ਦਏ, ਤਾਂ ਇਹ ਸ਼ਾਇਦ ਸੰਭਵ ਵੀ ਨਹੀਂ। ਇਸੇ ਮਜ਼ਬੂਰੀ ਨੂੰ ਸਮਝਦਿਆਂ ਗੁਰਬਾਣੀ ਵਿੱਚ ਕੇਵਲ ਫੁਲ ਦੀ ਮਿਸਾਲ ਦੇ ਕੇ ਸਮਝਾਇਆ ਗਿਆ ਹੈ ਕਿ ਇਕ ਕੰਵਲ ਦਾ ਫੁਲ ਸੂਰਜ ਦੇ ਪ੍ਰਕਾਸ਼ ਵਿੱਚ ਛਪੜ ਦੇ ਗੰਦੇ ਪਾਣੀ ਵਿੱਚ ਵੀ ਗਰਦਨ ਉੱਚੀ ਕਰੀ ਜਾਂਦਾ ਹੈ, ਇਸ ਗੰਦਗੀ ਤੋਂ ਉਤੇ ਉਠੀ ਜਾਂਦਾ ਹੈ, ਜੇ ਇਹ ਕੰਵਲ ਫੁਲ ਚਾਹਵੇ ਕਿ ਛਪੜ ਦੇ ਸਾਰੇ ਚਿਕੜ ਨੂੰ ਕਿਸੇ ਯਤਨ ਨਾਲ ਬਾਹਰ ਸੁਟ ਦਿੱਤਾ ਜਾਏ, ਤਾਂ ਉਹ ਇਸ ਕੰਮ ਵਿੱਚ ਸਫ਼ਲ ਨਹੀਂ ਹੋ ਸਕੇਗਾ। ਇਸ ਤਰ੍ਹਾਂ 'ਲਿਵ' ਦੇ ਪ੍ਰਕਾਸ਼ ਦੀ ਸਹਾਇਤਾ ਸਦਕਾ ਮਨੁੱਖ 'ਸਹਜ' ਦੇ ਤਰੀਕੇ ਨਾਲ ਉਨੱਤ ਹੋ ਕੇ ਵਿਗਾਸ ਦੇ ਰਾਹ ਤੇ ਵਿਚਰਦੀਆਂ ਆਪਣੀਆਂ ਕਮਜ਼ੋਰੀਆਂ ਤੇ ਸੰਸਾਰਕ ਰੋਕਾਂ ਦੀਆਂ ਮਜ਼ਬੂਰੀਆਂ ਦੀ ਕੁੰਜ ਵਿਚੋਂ ਅਡੋਲ ਸਰਕ ਜਾਂਦਾ ਹੈ ਅਤੇ ਸਦਾ ਉਤਸ਼ਾਹ ਤੇ ਚੜ੍ਹਦੀਆਂ ਕਲਾ ਵਿੱਚ ਕਰਮਯੋਗੀ ਬਣ ਕੇ ਸੰਸਾਰ ਦੇ ਭਵ-ਸਾਗਰ ਨੂੰ ਤਰ ਜਾਂਦਾ ਹੈ। ਗੁਰਬਾਣੀ ਵਿੱਚ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

**ਜੈਸੇ ਜਲ ਮਹਿ ਕਮਲੁ ਨਿਰਾਲਮੁ**
**ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ**
**ਨਾਨਕ ਨਾਮੁ ਵਖਾਣੇ ॥**

(ਰਾਮਕਲੀ ਮ. ੧, ਪੰਨਾ ੯੩੮)

**(g) ਸੁਝ ਤੇ ਬੁਝ :**

ਭਾਉ ਭਗਤਿ ਦੀ ਭਾਵਨਾ ਨਾਲ ਨਾਮ ਸਿਮਰਨ ਦੀ ਸਾਧਨਾ ਸਦਕਾ ਨਾਮ-ਨਿਰੰਜਨ ਦੀ ਅਭਿਪ੍ਰੇਰਣਾ (Induction) ਨਾਲ ਸੁਰਤਿ ਵਿੱਚ ਚੇਤਨਤਾ ਦੀ ਲਹਿਰ ਫੈਲ ਜਾਂਦੀ ਹੈ। ਚੇਤਨਤਾ ਵਿੱਚ ਜਾਗੀ ਹੋਈ ਸੁਰਤਿ ਮਨ ਨੂੰ ਲਹਿਰਾਉ ਦੇ ਕੇ ਬੁੱਧੀ ਵਿੱਚ ਤਰੰਗਿਤ ਹੋ ਕੇ ਅਗਾਂਹ ਵੱਧਦੀ 'ਸੁਧ' ਬਣੀ ਜਾਂਦੀ ਹੈ। ਕਬੀਰ ਜੀ ਫੁਰਮਾਉਂਦੇ ਹਨ :

**ਕਹੁ ਕਬੀਰ ਬੁਧਿ ਹਰਿ ਲਈ ਮੇਰੀ**
**ਬੁਧਿ ਬਦਲੀ ਸਿਧਿ ਪਾਈ ॥**

(ਗਉੜੀ ਕਬੀਰ ਜੀ, ਪੰਨਾ ੩੩੯)

ਇਹ ਹਿਰਦੇ ਵਿੱਚ ਸਮਾਏ ਨਾਮ-ਨਿਰੰਜਨ ਦਾ ਕ੍ਰਿਸ਼ਮਾ ਹੁੰਦਾ ਹੈ ਕਿ ਸੁਰਤਿ ਨੂੰ ਮਨ, ਬੁੱਧੀ ਦੀ ਕੈਦ ਦੇ ਬੰਧਨਾਂ ਤੋਂ ਮੁਕਤ ਕਰ ਲੈਂਦਾ ਹੈ। ਸੁੱਧ ਇਕ ਕਿਸਮ ਦਾ ਸੁਤੇ ਗਿਆਨ ਹੈ, ਇਸ ਨੂੰ ਦੇਸ਼-ਕਾਲ ਵਸਤੂ ਦੀ ਨਿਰਭਰਤਾ ਨਹੀਂ। ਸੁੱਧ ਅਨੁਭਵੀ ਸੂਝ

(Intuition) ਹੈ, ਜੋ ਅੰਤਰ-ਦ੍ਰਿਸ਼ਟੀ ਦਾ ਅਨੁਭਵ ਪ੍ਰਦਾਨ ਕਰਦੀ ਹੈ। ਅਨੁਭਵੀ ਸੂਝ ਵਿੱਚ ਸਮਝ, ਸੋਚ, ਦਲੀਲ ਨਹੀਂ ਹੁੰਦੀ। ਇੱਥੇ ਇਹ ਸਮਝ ਕਰਨੀ ਜ਼ਰੂਰੀ ਹੈ ਕਿ ਮਨੁੱਖ ਵਿੱਚ ਮਨ ਹੀ ਹੈ, ਜੋ ਦੁਖ, ਦਰਦ ਅਤੇ ਖੁਸ਼ੀ ਮਹਿਸੂਸ ਕਰਦਾ ਹੈ। ਮਨ ਵਿੱਚ ਹੀ ਇੱਛਾਵਾਂ, ਕਾਮਨਾਵਾਂ ਅਤੇ ਲਾਲਸਾਵਾਂ ਵੱਸਦੀਆਂ ਹਨ। ਪਰ ਮਨ ਦੇ ਨਾਲ ਅੰਤਹਕਰਣ ਵਿੱਚ ਇਕ ਹੋਰ ਤੱਤ ਬੁੱਧੀ ਵੀ ਹੈ, ਜਿਸ ਵਿੱਚ ਵਿਚਾਰ ਤੇ ਸੂਝ ਵੱਸਦੀ ਹੈ ਅਤੇ ਕਿਸੇ ਗੱਲ ਦਾ ਨਿਸਚੇ ਕਰਨ ਦੀ ਸਮੱਰਥਾ ਹੁੰਦੀ ਹੈ। ਬੁੱਧੀ ਵਿੱਚ ਵਿਵੇਕ ਵੀ ਹੁੰਦਾ ਹੈ ਅਤੇ ਇਹ ਭਲੇ ਬੁਰੇ ਦਾ ਵਿਵੇਕ ਕਰ ਸਕਦੀ ਹੈ, ਪਰ ਇਸ ਤੋਂ ਵੱਧ ਇਸ ਦੀ ਪਹੁੰਚ ਨਹੀਂ। ਇਹ ਪੰਜ ਗਿਆਨ ਇੰਦ੍ਰੀਆਂ ਦੇ ਆਧਾਰ ਉਤੇ ਚਲਦੀ ਹੈ, ਜੋ ਕੁਝ ਪੰਜ ਗਿਆਨ ਇੰਦ੍ਰੀਆਂ ਉਪਲਬਧ ਕਰਦੀਆਂ ਹਨ, ਇਹ ਉਨ੍ਹਾਂ ਉੱਪਰ ਤਰਕ-ਵਿਤਰਕ ਕਰਕੇ ਸਿੱਟੇ ਕਢਦੀ ਹੈ। ਪਰ ਜੋ ਚੀਜ਼ ਪੰਜ ਤੱਤਾਂ ਤੋਂ ਉੱਪਰ ਹੈ, ਉਹ ਬੁੱਧੀ ਦੀ ਪਹੁੰਚ ਤੋਂ ਪਰੇ ਹੈ। ਇਸ ਦਾ ਮਨੁੱਖ ਦੀ ਆਤਮਾ ਦੇ ਪਰਤੱਖ ਦਰਸ਼ਨ ਵਿੱਚ ਅਮਲ ਨਹੀਂ ਹੋ ਸਕਦਾ। ਅੱਖੋਂ ਓਝਲ ਤ੍ਰਿਲੋਕੀ ਦੇ ਗਿਆਨ ਦੇ ਅਨੁਭਵ ਵਿੱਚ ਇਸ ਦਾ ਗੁਜ਼ਰ ਨਹੀਂ। ਜੋ ਚੀਜ਼ ਪੰਜ ਗਿਆਨ ਇੰਦ੍ਰੀਆਂ ਦੀ ਚੇਤਨਾ ਤੋਂ ਉੱਪਰ ਹੈ, ਉਹ ਇਸ ਦੀ ਪਕੜ ਤੋਂ ਬਾਹਰ ਹੋ ਜਾਂਦੀ ਹੈ। ਇਸ ਲਈ ਮਨੁੱਖ ਦੀ ਜ਼ਿੰਦਗੀ ਦਾ ਭੇਦ ਬੁੱਧੀ ਦੀ ਥਾਂ 'ਸੁਰਤਿ' ਅਥਵਾ 'ਬੂਝ' ਵਿੱਚ ਲੁਕਿਆ ਮੰਨਿਆ ਗਿਆ ਹੈ, ਉਹ ਨਾਮ-ਨਿਰੰਜਨ ਜੋ ਮਨ-ਬੁੱਧੀ ਦੀ ਗ੍ਰਹਿਣ ਸ਼ਕਤੀ ਤੋਂ ਪਰੇ ਹੈ ਅਤੇ ਮਨੁੱਖ ਦੇ ਹਿਰਦੇ ਦੀ ਗੁਫ਼ਾ ਵਿੱਚ ਬੈਠਾ ਹੋਇਆ ਹੈ, 'ਸੁਰਤਿ' ਭਾਵ ਅੰਤ੍ਰੀਵ ਸੂਝ ਨਾਲ ਪਕੜ ਵਿੱਚ ਆ ਜਾਂਦਾ ਹੈ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ :

**ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ ॥**
**ਗੁਰ ਪੂਰੇ ਤੇ ਪਾਈਐ ਹਿਰਦੇ ਦੇਇ ਦਿਖਾਈ ॥**

(ਸਾਰੰਗ ਮ. ੧, ਪੰਨਾ ੧੨੪੨)

**(h) ਵਿਸਮਾਦ** : ਇਵੇਂ 'ਸੁਰਤਿ' ਦੀ ਅਨੁਭਵੀ ਸੂਝ ਦੁਆਰਾ ਅੰਤਰ-ਦ੍ਰਿਸ਼ਟੀ ਵਿਚ ਵਿਸਮਾਦ ਜਾਗ ਉਠਦਾ ਹੈ, ਜੋ ਅੰਤਰ-ਜਗਤ ਵਿੱਚ ਨੂਰੀ ਪ੍ਰਕਾਸ਼ ਦੀ ਲਹਿਰ ਪ੍ਰਜਵਲਿਤ ਕਰ ਦਿੰਦਾ ਹੈ। ਇਸ ਵਿਸਮਾਦ ਦੀ ਅਵਸਥਾ ਵਿੱਚ ਹਿਰਦੇ ਅੰਦਰ ਨਿਰਮਲ ਜੋਤ ਦੇ ਅਨੁਭਵ ਦਰਸ਼ਨ ਸਦਕਾ ਸਾਰਾ ਸੰਸਾਰ ਜੋ ਅੱਖਾਂ ਨਾਲ ਦਿਸਦਾ ਹੈ, ਦੇਹ ਦੇ ਅੰਦਰਲੇ ਤੋਂ ਲੈ ਕੇ ਬ੍ਰਹਮੰਡ ਦੇ ਅੰਤ ਤੱਕ, ਸਾਰਾ ਵਿਸ਼ਵ ਅਦਭੁਤ ਰੰਗ ਵਿੱਚ ਝਲਕਦਾ ਵਿਸਮਾਦ ਰੂਪ ਪ੍ਰਤੀਤ ਹੁੰਦਾ ਹੈ ਅਤੇ ਹਰ ਥਾਂ ਪ੍ਰਭੂ ਜੋਤਿ ਦਾ ਜ਼ਹੂਰ ਪਸਰਿਆ ਅਨੁਭਵ ਹੁੰਦਾ ਹੈ। ਗੁਰਬਾਣੀ ਵਿੱਚ ਬਚਨ ਹਨ :

**ਬਿਸਮੁ ਪੇਖੈ ਬਿਸਮੁ ਸੁਣੀਐ ॥**
**ਬਿਸਮਾਦੁ ਨਦਰੀ ਆਇਆ ॥ .....**
**ਜਲਿ ਥਲਿ ਮਹੀਅਲਿ ਪੂਰਨ ਸੁਆਮੀ**

**ਘਟਿ ਘਟਿ ਰਹਿਆ ਸਮਾਈ ॥**

(ਸੂਹੀ ਮ. ੫, ਪੰਨਾ ੭੭੮)

ਇਸ ਤਰ੍ਹਾਂ ਇਹ ਬਾਹਰ ਦਾ ਨਜ਼ਾਰਾ ਅਤੇ ਅੰਦਰ ਦੀ ਇਕਾਗਰਤਾ ਅਣਡਿੱਠ ਪਰਮਾਤਮਾ ਦੀ ਨਿਰਾਕਾਰਤਾ ਨੂੰ ਸਾਕਾਰਤਾ ਦਾਂ ਵੇਸ ਦੇ ਦਿੰਦੀ ਹੈ। ਉਹ ਜੋ ਅਦ੍ਰਿਸ਼ਟ ਹੈ, ਉਹ ਦੇਖਣ ਵਾਲੀ ਹਸਤੀ ਬਣ ਜਾਂਦਾ ਹੈ। ਅੰਤ੍ਰੀਵ ਅਨੁਭਵ ਐਵੇਂ ਕਲਪਨਾ ਮਾਤ੍ਰ ਖਿਆਲੀ ਚੀਜ਼ ਨਹੀਂ, ਇਹ ਇਕ ਅਸਬਾਤੀ (Positive) ਸ਼ੈਅ ਹੈ। ਇਸ ਦੀ ਆਪਣੀ ਸੱਤਾ ਹੁੰਦੀ ਹੈ। ਸਾਰੀ ਵਿਵਹਾਰਿਕ ਅਤੇ ਪਰਮਾਰਥਿਕ ਜ਼ਿੰਦਗੀ ਵਿੱਚ ਇਹ ਨਿਤ ਪ੍ਰਤਿ ਅਨੁਭਵ ਗੋਚਰ ਚੀਜ਼ ਹੈ।

ਗੁਰਬਾਣੀ ਵਿੱਚ ਦਰਸਾਈ ਗਈ ਇਸ ਭਾਉ ਭਗਤਿ ਦੀ ਸਾਧਨਾ ਦਾ ਨਿਚੋੜ ਇਹ ਹੈ ਕਿ ਨਾਮ ਦੀ ਜਾਗ ਸੁਰਤਿ ਨੂੰ ਲਗਾਓ, ਸੁਰਤਿ ਦੀ ਜਾਗ ਕਿਰਤ ਕਾਰ ਦੇ ਕੰਮ ਨੂੰ ਲਾਵੇ, ਐਸ ਤਰ੍ਹਾਂ ਪਰਮਾਰਥ ਵਿੱਚ ਉਨੱਤੀ ਕਰਦਿਆਂ ਹੋਇਆ ਸਫ਼ਲ ਅਮਲੀ ਜੀਵਨ ਬਸਰ ਕਰੇ। ਇਹੋ ਸਹਿਜ ਜੋਗ ਹੈ। ਇਸ ਸਹਿਜ ਜੋਗ ਦੇ ਜੀਵਨ ਨੂੰ ਸਫਲਤਾ ਨਾਲ ਗੁਜ਼ਾਰਨ ਦੀ ਜੁਗਤਿ ਹੈ, ਗ੍ਰਿਹਸਤ ਦੀ ਕਾਰ ਦੇ ਲਹਿਰਾਉ ਚੜ੍ਹਾਉ ਵਿੱਚ ਰਹਿਣਾ ਗ੍ਰਿਹਸਤ ਦੀਆਂ ਉਲਝਣਾ ਵਿਚੋਂ ਸੁਲਝੇ ਤਰੀਕੇ ਨਾਲ ਨਿਰਬਾਹ ਕਰ ਲੈਣਾ, ਫੇਰ ਆਪਣੀ ਅੰਦਰਲੀ ਚੇਤਨਤਾ ਨੂੰ ਪ੍ਰਭੂ ਸਰਨ ਵਿੱਚ ਕੇਂਦ੍ਰਿਤ ਕਰਕੇ ਸਭ ਕੁਝ ਨੂੰ ਈਮਾਨਦਾਰੀ ਦੀ ਵਿਉਂਤ ਵਿੱਚ ਕਾਇਮ ਰੱਖਣਾ ਤੇ ਹਰ ਤਰ੍ਹਾਂ ਨਿਰੰਕਾਰ ਦੀ ਰਜ਼ਾ ਵਿੱਚ ਵਿਚਰਨਾ।

### (v) ਸੱਚ, ਈਮਾਨ ਤੇ ਸ਼ੁਭ ਕਰਮਨ ਦਾ ਧਾਰਨੀ ਹੋ ਜਾਣਾ :

ਮਨੁੱਖ ਦੇ ਅੰਤਰੀਵ ਵਿੱਚ 'ਲਿਵ' ਦੀ ਜਾਗ੍ਰਤੀ ਸਦਕਾ ਸੱਚ ਸਰੂਪ ਪਰਮਾਤਮਾ ਸੱਚ ਦਾ ਰੂਪ ਹੋ ਕੇ ਜੀਵਨ ਦਾ ਰਾਹ ਦਿਸੇਰਾ ਬਣ ਜਾਂਦਾ ਹੈ :

**ਏਕੋ ਧਰਮ ਦ੍ਰਿੜੈ ਸਚੁ ਕੋਈ ॥**
**ਗੁਰਮਤਿ ਪੂਰਾ ਜੁਗ ਜੁਗ ਹੋਈ ॥**

(ਗੁਰੂ ਗ੍ਰੰਥ ਸਾਹਿਬ, ਪੰਨਾ ੧੧੮੮)

ਸੱਚ ਸਰੂਪ ਪਰਮਾਤਮਾ ਨਾਲ ਰੂਹਾਨੀ ਮੇਲ ਦੇ ਅਨੁਭਵ ਸਦਕਾ ਸੱਚ, ਸੁੱਚ, ਸੰਜਮ, ਸੰਤੋਖ, ਖੇੜਾ, ਮਿਠੱਤ, ਨਿਮਰਤਾ, ਪਿਆਰ, ਦਇਆ, ਪਰਉਪਕਾਰ, ਸੇਵਾ, ਬਰਾਬਰੀ, ਸਹਿਨਸ਼ੀਲਤਾ, ਦੂਸਰਿਆਂ ਲਈ ਦਰਦ, ਹੌਂਸਲਾ, ਵਿਸ਼ਾਲ ਦ੍ਰਿਸ਼ਟੀ, ਚੜ੍ਹਦੀ ਕਲਾ ਆਦਿ ਸਭ ਨੈਤਿਕ ਗੁਣ ਆਪ ਮੁਹਾਰੇ ਅੰਦਰਲੀ ਸੂਝ ਵਿੱਚ ਸਥਾਪਿਤ ਹੋ ਜਾਂਦੇ ਹਨ, ਕਿਉਂਕਿ ਇਨ੍ਹਾਂ ਸਭ ਦਾ ਸਰੋਤ ਸੱਚ ਸਰੂਪ ਪਰਮਾਤਮਾ ਆਪ ਹੈ, ਜੋ ਇਨ੍ਹਾਂ ਸਭ ਗੁਣਾਂ ਦਾ ਭੰਡਾਰ ਹੈ। ਇਸ ਨਾਲ ਹਉਮੈਂ ਭਾਵ ਅਥਵਾ ਵੱਖਰੀ ਹਸਤੀ ਦਾ ਤਸੱਵਰ ਜੋ ਦੂਜਿਆਂ ਨਾਲੋਂ ਨਿਖੇੜੀ ਰੱਖਦਾ ਹੈ, ਟੁੱਟ ਜਾਂਦਾ ਹੈ। ਹਉਮੈਂ ਦੇ ਗੋਰਖ ਧੰਦੇ ਵਿੱਚ ਮਨੁਖ ਸਰੀਰਕ ਤੇ ਮਾਨਸਿਕ ਸੰਤੁਸ਼ਟੀ ਨੂੰ ਵੱਧ ਤੋਂ ਵੱਧ ਹਾਸਲ ਕਰਨਾ ਚਾਹੁੰਦਾ ਹੈ

ਅਤੇ ਹਰ ਤਰ੍ਹਾਂ ਦੇ ਭੈੜੇ ਕੁਕਰਮ ਕਰਦਿਆਂ ਦੂਸਰਿਆਂ ਦੀ ਲੁੱਟ-ਖਸੁਟ ਕਰਕੇ ਅਤੇ ਨੀਵਾਂ ਵਿਖਾ ਕੇ ਆਪ ਅੱਗੇ ਲੰਘਣਾ ਚਾਹੁੰਦਾ ਹੈ। ਇਵੇਂ ਉਹ ਹਉਮੈਂ ਦੇ ਦੁਤੀਆ ਭਾਵ ਵਿੱਚ ਗ੍ਰਸਿਆ ਆਪਣੀ ਮਰਜ਼ੀ ਨਾਲ ਸੰਸਾਰ ਦੇ ਸੰਤੁਲਨ ਨੂੰ ਤਰੋੜਦਾ ਤੇ ਮਰੋੜਦਾ ਹੈ ਅਤੇ ਕਈ ਪ੍ਰਕਾਰ ਦੇ ਉਪੱਦਰ ਖੜੇ ਕਰਦਾ ਹੈ। ਇਹ ਹਉਮੈਂ ਤੇ ਹੰਕਾਰ ਹੀ ਮਨੁੱਖ ਦੇ ਸਾਰੇ ਵਿਕਾਰਾਂ ਦੀ ਜੜ੍ਹ ਹੁੰਦੀ ਹੈ। ਨਾਮ ਸ਼ਬਦ ਦੀ ਸੂਝ ਤੇ ਬੂਝ ਨਾਲ ਹਉਮੈਂ ਤੇ ਮਾਇਆ ਦੇ ਭਰਮ ਬਾਰੇ ਉਚਿਤ ਸੋਝੀ ਪ੍ਰਾਪਤ ਹੋ ਜਾਂਦੀ ਹੈ :

**ਮਿਥਿਆ ਕਰਿ ਮਾਇਆ ਤਜੀ ਸੁਖ ਸਹਜ ਬੀਚਾਰਿ ॥**
**ਕਹਿ ਕਬੀਰ ਸੇਵਾ ਕਰਹੁ ਮਨ ਮੰਝਿ ਮੁਰਾਰਿ ॥**

(ਬਿਲਾਵਲ ਕਬੀਰ ਜੀ, ਪੰਨਾ ੮੫੭)

ਸ਼ਬਦ ਨਾਮ ਦੀ ਅੰਤ੍ਰੀਵ ਸੂਝ ਨਾਲ ਇਹ ਸਮਝ ਆਉਂਦੀ ਹੈ ਕਿ ਸੱਚ ਨੂੰ ਅੰਦਰੋਂ ਧਾਰਨ ਕੀਤਾ ਜਾਏ, ਸੱਚ ਨੂੰ ਬਾਹਰ ਦੀ ਵਰਤੋਂ ਵਿੱਚ ਲਿਆਂਦਾ ਜਾਏ। ਇਖਲਾਕੀ ਸ਼ਕਲ ਵਿੱਚ ਸੱਚ ਨੂੰ ਆਪਣੇ ਕਾਰ-ਵਿਹਾਰ ਵਿੱਚ ਵਰਤਿਆ ਜਾਏ, ਮਾਨਸਿਕ ਸ਼ਕਲ ਵਿੱਚ ਸੱਚ ਦੀ ਪੂਜਾ ਕੀਤੀ ਜਾਏ। ਸੱਚ ਉੱਤੇ ਅਮਲ ਲਈ ਝੂਠ, ਨਿੰਦਿਆ, ਦੋਖ, ਕ੍ਰੋਧ, ਲੋਭ, ਮੋਹ ਦੀਆਂ ਬੁਰਿਆਈਆਂ ਨੂੰ ਤਿਆਗਣ ਦੀ ਸਮਝ ਆਉਂਦੀ ਹੈ। ਇਹ ਸਮਝ ਆ ਜਾਂਦੀ ਹੈ ਕਿ ਗੁਨਾਹਾਂ, ਭੈੜਾਂ ਤੇ ਬੁਰਿਆਈਆਂ ਦੇ ਤਿਆਗ ਅਤੇ ਸੱਚ ਦੀ ਕਮਾਈ ਨਾਲ 'ਸ਼ੁਭ ਕਰਮਨ' ਬਣਦੇ ਹਨ, ਕੇਵਲ ਗੱਲਾਂ ਜਾਂ ਵਿਚਾਰਾਂ ਕਰਨ ਨਾਲ ਨਹੀਂ। ਗੁਰਬਾਣੀ ਚਿਤਾਵਨੀ ਦਿੰਦੀ ਹੈ :

**ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥**

(ਮਾਝ ਮ. ੧, ਪੰਨਾ ੧੪੧)

ਗੁਰਬਾਣੀ ਬਾਰ-ਬਾਰ ਜ਼ੋਰ ਦੇ ਕੇ ਸਮਝਾਉਂਦੀ ਹੈ ਕਿ ਸੱਚ ਈਮਾਨ ਦੇ ਅਮਲ ਲਈ ਮਿਹਨਤ ਦੀ ਲੋੜ ਹੈ। ਈਮਾਨ ਦਾ ਬੀਜ ਸ਼ਬਦ ਹੈ। ਈਮਾਨ ਦਾ ਅੰਕੁਰ ਸ਼ਬਦ ਤੋਂ ਪੈਦਾ ਹੁੰਦਾ ਹੈ। ਈਮਾਨ ਸ਼ਬਦ ਰੂਪੀ ਬੀਜ ਦਾ ਖਿੜਿਆ ਸ਼ਗੂਫ਼ਾ ਹੈ। ਇਹ ਉਸ ਖੇਤੀ ਤੋਂ ਪੈਦਾ ਹੁੰਦਾ ਹੈ, ਜੋ ਅਮਲ ਦੀ ਖੇਤੀ ਹੈ। ਜਿਤਨਾ ਚਿਰ ਮਨੁੱਖ ਦੀ ਕਰਨੀ ਸੱਚੀ ਅਤੇ ਦਰੁਸਤ ਨਹੀਂ, ਈਮਾਨ ਦੇ ਉਗਣ ਦਾ ਖੇਤ ਨਹੀਂ ਤਿਆਰ ਹੋ ਸਕਦਾ। ਈਮਾਨ ਨੂੰ ਹਰਿਆ ਰੱਖਣ ਲਈ ਸਦਾ ਸੱਚ ਦੇ ਪਾਣੀ ਨਾਲ ਇਸ ਖੇਤ ਨੂੰ ਸਿੰਚਣਾ ਪੈਂਦਾ ਹੈ। ਗੁਰਬਾਣੀ ਦਾ ਸਪਸ਼ਟ ਫੁਰਮਾਨ ਹੈ :

**ਅਮਲੁ ਕਰਿ ਧਰਤੀ ਬੀਜੁ ਸਬਦੋ**
**ਕਰਿ ਸਚੁ ਕੀ ਆਬ ਨਿਤ ਦੇਹ ਪਾਣੀ ॥**
**ਹੋਇ ਕਿਰਸਾਣੁ ਈਮਾਨੁ ਜੰਮਾਇਲੈ ॥**
**ਭਿਸਤੁ ਦੋਜਕੁ ਮੂੜੇ ਏਵ ਜਾਣੀ ॥**

(ਸਿਰੀ ਰਾਗ ਮ. ੧, ਪੰਨਾ ੬੨)

ਸੋ ਅਸੀਂ ਆਪਣੇ ਕਿਰਿਆ ਸਰੂਪ ਅਥਵਾ ਕਰਣੀ ਤੋਂ ਵੱਖ ਨਹੀਂ ਹੋ ਸਕਦੇ। ਸਾਡੀ ਮੁਕਤੀ ਕਿਸੇ ਲੀਨਤਾ ਜਾਂ ਅਭੇਦਤਾ ਵਿੱਚ ਹੀ ਨਹੀਂ, ਸਗੋਂ ਲੀਨਤਾ ਜਾਂ ਅਭੇਦਤਾ ਰਾਹੀਂ ਆਪਣੀ ਕਿਰਿਆ ਨੂੰ ਦਰੁਸਤ ਕਰਨ ਵਿੱਚ ਹੈ, ਆਪਣੇ ਅਮਲਾਂ ਨੂੰ ਸ਼ੁੱਧ ਕਰਨ ਵਿੱਚ ਹੈ। ਸ਼ਬਦ ਦੇ ਲੜ ਲੱਗ ਕੇ ਸੱਚ ਦੀ ਪਛਾਣ ਨਾਲ 'ਸਚੁ ਅਚਾਰੁ' ਦਾ ਧਾਰਨੀ ਬਣ ਕੇ ਈਮਾਨ ਵਿੱਚ ਰਹਿੰਦੀਆਂ ਹੀ 'ਸੁਭ ਕਰਮਨ' ਬਣਨੇ ਹਨ। ਇਹ ਸਮਝ ਅਤੇ ਇਸ ਉਤੇ ਅਮਲ ਹੀ ਮੁਕਤੀ ਦਾਤਾ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਵਿੱਚ ਕਿਸੇ ਪ੍ਰਕਾਰ ਦਾ ਲਾਰਾ ਨਹੀਂ ਲਾਇਆ ਗਿਆ, ਇਹ ਠੋਕ ਵਜਾ ਕੇ ਕਿਹਾ ਹੈ ਕਿ ਦਰੁਸਤ ਕਰਨੀ ਹੀ ਸੱਚੀ ਕਮਾਈ ਹੈ।

## (ਖ) 'ਭਾਉ ਭਗਤਿ' ਤੇ ਸੇਵਾ ਨੂੰ ਸੰਯੁਕਤ ਕਰ ਦੇਣਾ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਵਿੱਚ ਨਾਮ ਸ਼ਬਦ ਦੇ ਭਾਉ ਪ੍ਰੇਮ ਨੂੰ ਸੇਵਾ ਨਾਲ ਸੰਯੁਕਤ ਕਰ ਦਿੱਤਾ ਗਿਆ ਹੈ। ਜੋ ਪ੍ਰਭੂ ਪ੍ਰੀਤ ਦੇ ਭਾਉ ਨੂੰ ਸੇਵਾ ਨਾਲ ਸਮਤਲ ਵਰਤਦੇ ਹਨ, ਜੋ ਸ਼ਬਦ ਨਾਮ ਦੇ ਸਿਮਰਨ ਤੇ ਪ੍ਰੇਮ ਭਾਵ ਨੂੰ ਕਰਤਬ ਦੁਆਰਾ ਆਪਣੇ ਜੀਵਨ ਵਿੱਚ ਪ੍ਰਵਾਹਿਤ ਕਰਦੇ ਹਨ, ਉਨ੍ਹਾਂ ਨੂੰ ਹੀ ਸਹਿਜ ਪ੍ਰਾਪਤ ਹੁੰਦਾ ਹੈ। ਨਿਰਾ ਧਿਆਨ ਤੇ ਸਮਾਧੀ ਆਪਣੇ ਆਪ ਵਿਚ ਕੋਈ ਮਨੋਰਥ ਨਹੀਂ, ਪ੍ਰਭੂ ਪ੍ਰੇਮ ਦੀ ਦ੍ਰਿੜ੍ਹਤਾ ਪ੍ਰਭੂ ਦੀ ਲੋਕਾਈ ਦੀ ਸੇਵਾ ਤੇ ਪਰਉਪਕਾਰ ਕਰਨ ਨਾਲ ਪੂਰਨ ਹੁੰਦੀ ਹੈ। ਇਸ ਸਿਖਿਆ ਵਿੱਚ ਭਾਉ ਭਗਤਿ ਅਤੇ ਸੇਵਾ ਨੂੰ ਕੇਵਲ ਇਖਲਾਕੀ ਪਹਿਲੂ ਤੋਂ ਹੀ ਨਹੀਂ ਗ੍ਰਹਿਣ ਕਰਾਇਆ ਗਿਆ, ਸਗੋਂ ਇਸ ਨੂੰ ਧਿਆਨੀ ਜੀਵਨ ਤੋਂ ਇਕ ਜ਼ਰੂਰੀ ਅੰਗ ਸਮਝ ਕੇ ਅਮਲੀ ਵਰਤੋਂ ਵਿੱਚ ਲਿਆਉਣ ਤੇ ਜ਼ੋਰ ਦਿੱਤਾ ਹੈ :

**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥**

(ਸਿਰੀ ਰਾਗੁ ਮ. ੧, ਪੰਨਾ ੨੬)

ਗੁਰਬਾਣੀ ਅਨੁਸਾਰ ਭਾਉ ਭਗਤਿ ਦੀ ਸਾਧਨਾ ਦੀ ਖੁਸ਼ੀ ਇਸ ਗੱਲ ਵਿੱਚ ਨਹੀਂ ਕਿ ਤਿੰਨ ਤਾਪ ਜਾਂ ਪੰਜ ਕਲੇਸ਼ ਕਿਵੇਂ ਦੂਰ ਹੋਣ, ਸਗੋਂ ਇਸ ਸਾਧਨਾ ਦੀ ਪੂਰਨਤਾ ਇਸ ਗੱਲ ਵਿੱਚ ਹੁੰਦੀ ਹੈ ਕਿ ਦੂਜਿਆਂ ਨੂੰ ਸੇਵਾ ਨਾਲ ਕਿਸ ਤਰ੍ਹਾਂ ਪ੍ਰਸੰਨ ਕੀਤਾ ਜਾਏ ਅਤੇ ਕਿਸ ਤਰ੍ਹਾਂ ਪਰਉਪਕਾਰ ਦੀ ਖਾਤਰ ਆਪਾ ਵਾਰਿਆ ਜਾਵੇ। ਇਵੇਂ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨਾਮ ਸਿਮਰਨ ਵਾਲੀ ਭਗਤੀ ਨੂੰ ਅਮਲੀ ਜਾਮਾ ਪਹਿਨਾਉਂਦਿਆਂ ਭਗਤੀ ਨੂੰ ਵਿਅਕਤੀਗਤ ਇਕੱਲ ਤੋਂ ਚੁੱਕ ਕੇ ਸਰਬ-ਸਾਂਝੀ ਬਣਾਇਆ ਹੈ। ਇਸ ਨਾਲ ਹੀ ਸਾਡੇ ਦੇਸ਼ ਦੀ ਧਾਰਮਿਕ ਆਬੋ ਹਵਾ ਬਦਲੀ ਸੀ। ਗੁਰਬਾਣੀ ਵਿੱਚ ਭਗਤੀ ਦੇ ਨਾਲ ਸੇਵਾ ਲਈ ਦ੍ਰਿੜ੍ਹ ਤਾਕੀਦ ਹੈ :

**ਅਨਿਕ ਭਾਤ ਕਰਿ ਸੇਵਾ ਕਰੀਐ ॥**

**ਜੀਉ ਪ੍ਰਾਨ ਧਨ ਆਗੈ ਧਰੀਐ ॥**

(ਆਸਾ ਮ. ੫, ਪੰਨਾ ੩੯੧)

ਇਵੇਂ ਭਗਤੀ ਰੰਗ ਵਿਚ ਰੰਗੀ ਸੇਵਾ ਇਕ ਸਾਧਨ ਹੈ ਆਪਣੇ ਆਪ ਨੂੰ ਪਵਿੱਤਰ ਕਰਨ ਦਾ, ਨਿਰਹੰਕਾਰ ਕਰਨ ਦਾ। ਇਹ ਸੇਵਾ ਇਕ ਸ਼ਾਂਤੀ ਦਾ ਉਪਾਉ ਹੈ, ਉਦਮ ਦੀ ਸਹੂਲਤ ਹੈ। ਇਕ ਵਿਅਕਤੀ ਦੀ ਨਿਜੀ ਸੇਵਾ ਬੁਨਿਆਦ ਤਿਆਰ ਕਰ ਦਿੰਦੀ ਹੈ, ਜਨ-ਸਮੂਹ ਦੇ ਇਕੱਠੇ ਹੋ ਕੇ ਸੇਵਾ ਵਿੱਚ ਜੁਟ ਪੈਣ ਦੀ। ਜਨ-ਸਮੂਹ ਦਾ ਸੇਵਾ ਵਿੱਚ ਜੁਟ ਪੈਣਾ ਇਕ ਆਦਰਸ਼ ਦੀ ਗੱਲ ਹੋ ਜਾਂਦੀ ਹੈ। ਇਹ ਉਸ ਇਖਲਾਕੀ ਬੀਮਾਰੀ ਦਾ ਇਲਾਜ ਸੀ, ਜਿਸ ਵਿੱਚ ਗ੍ਰਸ ਕੇ ਹੱਥਾਂ ਨਾਲ ਦੂਜਿਆਂ ਦੀ ਸੇਵਾ ਕਰਨਾ ਘਿਰਣਤ ਕੰਮ ਸਮਝਿਆ ਜਾਂਦਾ ਸੀ। ਗੁਰਮਤਿ ਵਿੱਚ ਹੱਥਾਂ ਨਾਲ ਦੂਜਿਆਂ ਲੋੜਵੰਦਾਂ ਦੀ ਸੇਵਾ ਕਰਨ ਨੂੰ ਬਹੁਤ ਉੱਚਾ ਸਥਾਨ ਦਿੱਤਾ ਗਿਆ ਹੈ। ਜਦ ਇਸ ਆਦਰਸ਼ ਨਾਲ ਸਾਧਕ ਜੁੜਦੇ ਹਨ ਤਾਂ ਇਸ ਤਰ੍ਹਾਂ ਜਨ-ਸਮੂਹ ਦੀ ਇਕੱਠੀ ਸੇਵਾ ਆਪਣੇ ਆਦਰਸ਼ ਦੇ ਉਠਾਉ ਤੇ ਉਬਾਰ ਵਿੱਚ ਬੜੀ ਸ਼ਕਤੀ ਗ੍ਰਹਿਣ ਕਰ ਲੈਂਦੀ ਹੈ। ਜਦ ਸੇਵਾ ਭਾਵਨਾ ਨਾਲ ਸਰਸ਼ਾਰ ਹੋਕੇ ਜਨ-ਸਮੂਹ ਸੇਵਾ ਲਈ ਤਤਪਰ ਹੋ ਉਠਦਾ ਹੈ ਤਾਂ ਉਸ ਵਿੱਚ ਕ੍ਰਾਂਤੀ ਦੇ ਬੀਜ ਪੈਦਾ ਹੋ ਜਾਂਦੇ ਹਨ ਅਤੇ ਉਸ ਤੋਂ ਬਗਾਵਤ ਦੀ ਜੜ੍ਹ ਫੁੱਟ ਪੈਂਦੀ ਹੈ। ਇਹ ਲੋਕ ਭਲਾਈ ਤੇ ਸੇਵਾ ਦੀ ਮੰਗ ਕੋਈ ਨਿਰਾ ਸ਼ੁਭ ਇਛਾਵਾਂ ਦਾ ਦਾਨ ਨਹੀਂ ਹੁੰਦਾ, ਨਾ ਇਹ ਕੇਵਲ ਹਮਦਰਦੀ ਪ੍ਰਗਟਾਉਣ ਦਾ ਜ਼ਬਾਨੀ ਜਮ੍ਹਾਂ ਖਰਚ ਹੈ। ਇਹ ਆਪਣੇ ਜ਼ਾਤੀ ਆਰਾਮ ਤੇ ਸੁਖ ਆਸਨ ਨੂੰ ਤਿਆਗ ਕੇ ਲੋਕਾਂ ਦੇ ਸਾਂਝੇ ਦੁਖ ਨੂੰ ਮਹਿਸੂਸ ਕਰਕੇ ਉਸ ਦਾ ਉਧਾਰ ਕਰਨ ਦਾ ਜਜ਼ਬਾ ਹੁੰਦਾ ਹੈ। ਇਹ ਸੇਵਾ ਦੀ ਭਾਵਨਾ ਕੁਰਬਾਨੀ ਦਾ ਮਾਰਗ ਬਣ ਜਾਂਦੀ ਹੈ, ਜਿਸ ਵਿੱਚ ਇਕ ਹਸਤੀ ਸਮੁੱਚੇ ਸਮਾਜ ਨੂੰ ਉੱਚਾ ਕਰਨ ਦੇ ਪ੍ਰੇਮ ਜਜ਼ਬੇ ਵਿੱਚ ਆਪਣੇ ਆਪ ਨੂੰ ਬਲੀਦਾਨ ਕਰਨ ਦੇ ਕਾਰਜ ਦੀ ਵਿਧੀ ਬਣ ਜਾਂਦਾ ਹੈ।

## (ਗ) ਕੁਰਬਾਨੀ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਾਮ ਪ੍ਰੇਮ ਦੀ ਅੰਤ੍ਰੀਵ ਜਾਗ੍ਰਤੀ ਦੀ ਅਵਸਥਾ ਵਿੱਚ ਇਹ ਦ੍ਰਿੜ੍ਹ ਹੋ ਜਾਂਦਾ ਹੈ ਕਿ ਸ਼ਭ ਦੀ ਸਾਰ ਰੱਖਣ ਵਾਲਾ ਅਕਾਲ ਪੁਰਖ ਦੀਨਾਂ ਤੇ ਅਨਾਥਾਂ ਦਾ ਨਾਥ ਹੈ :

**ਭਗਤ ਵਛਲ ਅਨਾਥਹ ਨਾਥੇ ॥**
**ਗੋਪੀ ਨਾਥ ਸਗਲ ਹੈ ਸਾਥੇ ॥**

(ਮਾਰੂ ਸੋਲਹੇ ਮ. ੫, ਪੰਨਾ ੧੦੮੨)

ਜਗਤ ਦਾ ਈਸ਼ਵਰ ਦੀਨ ਦੁਖੀਆਂ ਦੀ ਰੱਖਿਆ ਕਰਦਿਆਂ ਪਾਪੀਆਂ, ਜ਼ਾਲਮਾਂ, ਹੰਕਾਰੀਆਂ ਤੇ ਅਸੁਰਾਂ ਦਾ ਨਾਸ਼ ਕਰਦਾ ਆਇਆ ਹੈ :

**ਸਾਰਿੰਗਧਾਰ ਭਗਵਾਨ ਬੀਠਲਾ**
**ਮੈ ਗਣਤ ਨ ਆਵੈ ਸਰਬੰਗਾ ॥**

**ਨਿਹਕੰਟਕੁ ਨਿਹ ਕੇਵਲ ਕਹੀਐ**
**ਧਨੰਜੈ ਜਲ ਹੈ ਮਹੀਐ ॥**
**ਜਗਦੀਸੁਰ ਹਰਿ ਜੀਉ ਅਸੁਰ ਸੰਘਾਰੈ ॥**
**ਜਗ ਜੀਵਨ ਅਬਿਨਾਸੀ ਠਾਕੁਰ**
**ਘਟ ਘਟ ਵਾਸੀ ਹੈ ਸੰਗਾ ॥**
**ਧਰਣੀਧਰ ਈਸ ਨਰਸਿੰਘ ਨਾਰਾਇਣ**
**ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥**

(ਮਾਰੂ ਸੋਲਹੇ ਮ. ੫, ਪੰਨਾ ੧੦੮੨)

ਇਹੋ ਨਹੀਂ, ਸੁੰਦਰ ਸਰੂਪ ਅਕਾਲ ਪੁਰਖ ਦੀਨਾਂ ਦੀ ਰਖਿਆ ਲਈ ਸੰਖ, ਚੱਕਰ ਤੇ ਗਦਾ ਧਾਰਨ ਕਰਕੇ ਸ਼ਸਤ੍ਰਧਾਰੀ ਹੋ ਹਰੇਕ ਤਰ੍ਹਾਂ ਦੀ ਰਖਵਾਲੀ ਕਰਦਾ ਹੈ :

**ਬਨਮਾਲਾ ਬਿਭੂਖਨ ਕਮਲ ਨੈਨ ॥**
**ਸੁੰਦਰ ਕੁੰਡਲ ਮੁਕਟ ਬੈਨ ॥**
**ਸੰਖ ਚਕ੍ਰ ਗਦਾ ਹੈ ਧਾਰੀ ॥**
**ਮਹਾਸਾਰਥੀ ਸਤਿਸੰਗਾ ॥**

(ਮਾਰੂ ਸੋਲਹੇ ਮ. ੫, ਪੰਨਾ ੧੦੮੨)

ਪ੍ਰਭੂ ਗਰੀਬ ਨਿਵਾਜ਼ ਹੈ। ਵੱਡੇ-ਵੱਡੇ ਪਾਪੀਆਂ ਤੇ ਹੰਕਾਰੀਆਂ ਨੂੰ ਖਿਨ ਵਿੱਚ ਉਥਾਪ ਦਿੰਦਾ ਹੈ ਅਤੇ ਨਿਮਾਣਿਆਂ ਤੇ ਨਿਤਾਣਿਆਂ ਨੂੰ ਰਾਜ ਭਾਗ ਦਾ ਸੁਆਮੀ ਬਣਾ ਦਿੰਦਾ ਹੈ :

**ਖਿਨ ਮਹਿ ਥਾਪਿ ਉਥਾਪਨਹਾਰਾ ॥**
**ਅੰਤੁ ਨਹੀਂ ਕਿਛੁ ਪਾਰਾਵਾਰਾ ॥**
**ਖਿਨ ਮਹਿ ਨੀਚ ਕੀਟ ਕਉ ਰਾਜ ॥**
**ਪਾਰਬ੍ਰਹਮ ਗਰੀਬ ਨਿਵਾਜ ॥**

(ਗਉੜੀ ਸੁਖਮਨੀ ਮ. ੫, ਪੰਨਾ ੨੭੭)

ਇਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਸਿਖਾਲਦੀ ਹੈ ਕਿ ਪ੍ਰਭੂ ਸਭ ਦਾ ਰਖਵਾਲਾ ਹੈ। ਇਸ ਲਈ ਪ੍ਰਭੂ ਵਿੱਚ ਦ੍ਰਿੜ੍ਹ ਵਿਸ਼ਵਾਸ਼ ਦੀ ਟੇਕ ਨਾਲ ਬਿਨਾਂ ਕਿਸੇ ਡਰ ਦੇ ਦੁਨੀਆਂ ਵਿੱਚ ਅਣਖ ਤੇ ਇਜ਼ਤ ਨਾਲ ਰਹਿਣਾ ਤੇ ਜੀਉਣਾ ਹੈ। ਇਹ ਸਿਖਿਆ ਕੇਵਲ ਇਹੋ ਨਹੀਂ ਸਿਖਾਲਦੀ ਕਿ ਬਦੀ ਬੁਰਾਈ ਤੋਂ ਕਿਵੇਂ ਬਚਣਾ ਹੈ, ਇਹ ਇਤਨਾ ਵੀ ਸਿਖਾ ਦਿੰਦੀ ਹੈ ਕਿ ਬਦੀ, ਬੁਰਾਈ, ਪਾਪ, ਜ਼ੁਲਮ ਆਦਿ ਦਾ ਟਾਕਰਾ ਕਰਕੇ ਕਿਵੇਂ ਉਨ੍ਹਾਂ ਉਤੇ ਕਾਬੂ ਪਾਉਣਾ ਹੈ। ਗੁਰਬਾਣੀ ਸਾਫ਼ ਦਸਦੀ ਹੈ ਕਿ ਜੇ ਪਤ ਆਬਰੋ ਵਾਲਾ ਜੀਵਨ ਹੀ ਨਾ ਜੀ ਸਕੀਏ, ਤਾਂ ਫਿਰ ਖਾਣਾ, ਪੀਣਾ ਤੇ ਜੀਣਾ ਸਭ ਹਰਾਮ ਹੈ। ਗੁਰੂ ਨਾਨਕ ਦੇਵ ਜੀ ਦੇ ਬਚਨ ਹਨ :

**ਜੇ ਜੀਵੈ ਪਤਿ ਲਥੀ ਜਾਇ ॥**
**ਸਭੁ ਹਰਾਮੁ ਜੇਤਾ ਕਿਛੁ ਖਾਇ ॥**

(ਮਾਝ ਮ. ੧, ਪੰਨਾ ੧੪੨)

ਬਲਹੀਨ ਹੋਣ ਨਾਲ ਹੀ ਬੰਧਨ ਪੈਂਦੇ ਹਨ, ਬੰਧਨ ਤੋੜਨ ਦਾ ਉਪਾਇ 'ਹਰਿ ਓਟ' ਹੈ:

**ਬਲੁ ਹੋਆ ਬੰਧਨ ਛੁਟੇ**
**ਸਭੁ ਕਿਛੁ ਹੋਤੁ ਉਪਾਇ ॥**
**ਨਾਨਕ ਸਭੁ ਕਿਛੁ ਤੁਮਰੈ ਹਾਥ ਮੈ**
**ਤੁਮ ਹੀ ਹੋਤ ਸਹਾਇ ॥**

(ਸਲੋਕ ਮ. ੯, ਪੰਨਾ ੧੪੨੯)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਵਿੱਚ ਨਾਮ ਸਿਮਰਨ ਤੇ ਪ੍ਰਭੂ ਪ੍ਰੇਮ ਦਾ ਮਾਰਗ ਪੂਰਨ ਆਤਮ-ਸਮਰਪਣ ਅਤੇ ਸਿਰ ਤਲੀ ਉਤੇ ਰੱਖ ਕੇ ਵਿਚਰਨ ਵਾਲਾ ਮਾਰਗ ਹੈ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥**

(ਸਲੋਕ ਮ. ੧, ਪੰਨਾ ੧੪੧੨)

ਇਸ ਸਿਖਿਆ ਵਿੱਚ ਆਤਮਾ ਦੇ ਪਾਵਨ ਹੋਣ ਦੇ ਨਾਲ ਦਲੇਰ ਤੇ ਸਾਹਸੀ ਹੋਣਾ ਵੀ ਜ਼ਰੂਰੀ ਹੈ ਅਤੇ ਆਪਣੇ ਵਿਸ਼ਵਾਸ਼ ਦੀ ਪਰਖ ਤੇ ਪਰੀਖਿਆ ਵਾਸਤੇ ਮਰ ਮਿਟਣ ਲਈ ਤਿਆਰ ਰਹਿਣਾ ਇਕ ਲਾਜ਼ਮੀ ਫ਼ਰਜ਼ ਹੈ :

**ਪਹਿਲਾ ਮਰਣੁ ਕਬੂਲਿ**
**ਜੀਵਣ ਕੀ ਛਡਿ ਆਸਿ ॥**
**ਹੋਹੁ ਸਭਨਾਂ ਕੀ ਰੇਣੁਕਾ**
**ਤਉ ਆਉ ਹਮਾਰੈ ਪਾਸਿ ॥**

(ਰਾਗ ਮਾਰੂ ਮ. ੫, ਪੰਨਾ ੧੧੦੨)

ਗੁਰਬਾਣੀ ਦਾ ਨਿਸ਼ਾਨਾ ਕੋਈ ਵਿਅਕਤੀਗਤ ਮੁਕਤੀ ਦੀ ਪ੍ਰਾਪਤੀ ਨਹੀਂ, ਸਗੋਂ ਸਰਬਤ ਦੀ ਮੁਕਤੀ ਦੇ ਆਦਰਸ਼ ਨਾਲ ਜੁੜ ਕੇ ਆਪਣੇ ਤੇ ਸੰਸਾਰ ਵਿੱਚ ਦੂਜਿਆਂ ਸਭਨਾਂ ਦਾ ਛੁਟਕਾਰਾ ਕਰਾਉਣਾ ਹੈ। ਗੁਰਬਾਣੀ ਵਿੱਚ ਸਾਫ਼ ਦ੍ਰਿੜ੍ਹ ਕਰਾਇਆ ਹੈ :

**ਜਿਨੀ ਨਾਮੁ ਧਿਆਇਆ**
**ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ**

**ਕੇਤੀ ਛੁਟੀ ਨਾਲਿ ॥**

(ਜਪੁ ਜੀ ਪੰਨਾ ੮)

## (ਘ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਸਿਖਿਆ – ਕਿਰਤ ਕਰੋ, ਨਾਮ ਜਪੋ, ਵੰਡ ਛਕੋ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਅਤੇ ਜੀਵਨ ਸਿਖਿਆ ਨੂੰ ਸਮਝਣ ਨਾਲ ਇਹ ਸਾਫ਼ ਹੋ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਸਿਖਿਆ ਹੈ : ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾ। ਇਨ੍ਹਾਂ ਤਿੰਨਾਂ ਵਿਚੋਂ ਕਿਸੇ ਇਕ ਨੂੰ ਗ੍ਰਹਿਣ ਕੀਤਿਆਂ ਪੂਰਨਤਾ ਨਹੀਂ ਹੋ ਸਕਦੀ। ਇਨ੍ਹਾਂ ਤਿੰਨਾ ਨੂੰ ਹੀ ਜੀਵਨ ਵਿੱਚ ਯੋਗ ਥਾਂ ਮਿਲਣੀ ਚਾਹੀਦੀ ਹੈ, ਪਰ ਇਨ੍ਹਾਂ ਵਿਚੋਂ ਪ੍ਰਧਾਨਤਾ ਨਾਮ ਜਪਣ ਨੂੰ ਦਿੱਤੀ ਹੈ। ਇਹ ਮੁੱਖ ਹੈ, ਇਹੀ ਜੀਵਨ ਦਾ ਆਦਰਸ਼ ਹੋਣਾ ਚਾਹੀਦਾ ਹੈ। ਸਰੀਰ ਵਾਸਤੇ ਕੀਤੇ ਯਤਨਾਂ ਦਾ ਨਾਮ ਕਿਰਤ ਹੈ ਅਤੇ ਇਸ ਵਾਸਤੇ ਕੁਲੀ, ਗੁਲੀ, ਜੁਲੀ ਦਾ ਹੋਣਾ ਜ਼ਰੂਰੀ ਹੈ। ਫਿਰ ਸਰੀਰ ਦਾ ਸੰਬੰਧ ਹੋਰਨਾਂ ਸਰੀਰਾਂ ਨਾਲ ਵੀ ਇਸ ਦੁਨੀਆਂ ਵਿੱਚ ਅਵਸ਼ ਹੈ। ਇਹ ਸਾਡੀ ਸਮਾਜਿਕ ਜਿੰਦਗੀ ਹੈ। ਜਦ ਤਕ ਇਹ ਸਰੀਰ ਕਾਇਮ ਹੈ ਤਦ ਤਕ ਅਸੀਂ ਇਸ ਸਮਾਜ ਦੇ ਹਿੱਸੇ ਹਾਂ। ਇਸ ਲਈ ਸਮਾਜ ਦੇ ਨਿਯਮ ਸਾਨੂੰ ਪੂਰੀ ਤਰ੍ਹਾਂ ਨਿਭਾਉਣੇ ਚਾਹੀਦੇ ਹਨ ਜਿਨ੍ਹਾਂ ਨਾਲ ਸਮਾਜ ਦਾ ਭਲਾ ਹੋਵੇ। ਕਿਰਤ ਕਰਨੀ ਰੱਬੀ ਹੁਕਮ ਹੈ। ਕਿਰਤ ਲਈ ਸਾਨੂੰ ਸਰੀਰ ਦਿੱਤਾ ਗਿਆ ਹੈ, ਸਰੀਰ ਦੇ ਕਰਮ ਇੰਦਰੇ ਦਿੱਤੇ ਗਏ ਹਨ। ਜੋ ਕਿਰਤ ਨਹੀਂ ਕਰਦੇ, ਉਹ ਖਿਲਾਫ਼ ਕੁਦਰਤ ਜਾ ਕੇ ਗੁਨਾਹ ਕਰ ਰਹੇ ਹਨ। ਕਿਰਤ ਕਰਕੇ ਪੇਟ ਪਾਲਣਾ ਹੀ ਸਹੀ ਜੀਵਨ ਹੈ। ਉਦਮ ਤੋਂ ਜ਼ਿੰਦਗੀ ਮਿਲਦੀ ਹੈ ਤੇ ਕਿਰਤ ਤੋਂ ਸਫ਼ਲ ਰੋਟੀ ਤੇ ਰਸ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਕਿਰਤ ਕਰਦਿਆਂ ਮਿਹਰਾਂ ਦੇ ਦਾਤੇ ਉਸ ਪ੍ਰਭੂ ਦਾ ਚੇਤਾ ਰੱਖਣਾ ਤੇ ਗੁਣ ਗਾਉਣੇ ਵੀ ਜੀਵਨ ਦੀ ਸਹੀ ਲੋੜ ਹੈ। ਗੁਰਬਾਣੀ ਦਰਸਾਉਂਦੀ ਹੈ :

**ਉਦਮੁ ਕਰੇਦਿਆ ਜੀਉ ਤੂੰ**
**ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ**
**ਨਾਨਕ ਉਤਰੀ ਚਿੰਤ ॥**

(ਗੂਜਰੀ ਮ. ੫, ਪੰਨਾ ੫੨੨)

ਇਸ ਲਈ ਧਰਮ ਦੀ ਕਿਰਤ ਕਰਕੇ ਗੁਜ਼ਰਾਨ ਕਰਨਾ ਚਾਹੀਦਾ ਹੈ, ਨਾ ਹੀ ਮੰਗਣਾ ਚਾਹੀਦਾ ਹੈ ਅਤੇ ਨਾ ਹੀ ਕਿਸੇ ਪ੍ਰਕਾਰ ਦੀ ਲੁੱਟ-ਖਸੁਟ ਕਰਨੀ ਹੈ। ਧਰਮ ਦੀ ਕਿਰਤ ਕਰਨ ਵਾਲੇ ਲਈ ਕਿਸੇ ਦੀ ਲੁੱਟ ਅਤੇ ਧੋਖਾ ਪਾਪ ਹੈ। ਕਿਰਤ ਦਸਾਂ ਨੌਹਾਂ ਦੀ ਕਮਾਈ ਦੀ ਹੋਵੇ, ਇਸ ਦਾ ਮਤਲਬ ਹੈ ਹੱਕ ਦੀ ਕਮਾਈ ਕਰੀਏ। ਗੁਰਬਾਣੀ ਦੀ ਸਿਖਿਆ

ਵਿੱਚ ਕੋਈ ਕਿਰਤ ਮਨਾ ਨਹੀਂ; ਖੇਤੀ, ਦਸਤਕਾਰੀ ਜਾਂ ਕੋਈ ਹੋਰ ਕੰਮ, ਜੋ ਮਨ ਨੂੰ ਚੰਗਾ ਲੱਗੇ ਅਤੇ ਜਿਸ ਵਿੱਚ ਯੋਗਤਾ ਹੋਵੇ, ਬੇਸ਼ਕ ਕਰੀਏ। ਕਿਰਤ ਕਰਨੀ ਹੈ ਤਾਂ ਜੋ ਸਰੀਰ ਕਾਇਮ ਰਹਿ ਸਕੇ, ਪਰ ਕਾਇਮ ਸਰੀਰ ਦਾ ਨਿਸ਼ਾਨਾ ਹੋਵੇ ਨਾਮ ਜਪਣਾ, ਕਿਰਤ ਤਾਂ ਕੇਵਲ ਵਸੀਲਾ ਹੈ। ਇਕੱਲੀ ਕਿਰਤ ਇਨਸਾਨ ਵਿੱਚ ਪੂਰੇ ਗੁਣ ਨਹੀਂ ਪੈਦਾ ਕਰ ਸਕਦੀ। ਨਿਰੀ ਕਿਰਤ ਨਾਲ ਆਦਮੀ ਲੋਭੀ ਹੋ ਸਕਦਾ ਹੈ ਅਤੇ ਲੋਭ ਤੇ ਲਾਲਸਾਵਾਂ ਵੱਸ ਕੇਵਲ ਮਾਇਆ ਇਕੱਠੀ ਕਰਨ ਵੱਲ ਰੁਚਿਤ ਹੋ ਸਕਦਾ ਹੈ। ਇਹ ਮਾਇਆ ਦਾ ਲੋਭ ਮਨੁੱਖ ਨੂੰ ਪਰਮਾਤਮਾ ਤੋਂ ਦੂਰ ਰਖਦਾ ਹੈ। ਇਹ ਮਾਇਆ ਦੀ ਕੰਧ ਨੂੰ ਦੂਰ ਕਰਨ ਲਈ ਨਾਮ ਸਿਮਰਨ ਦੀ ਲੋੜ ਹੁੰਦੀ ਹੈ। ਇਸ ਤਰ੍ਹਾਂ ਗੁਰਬਾਣੀ ਵਿੱਚ ਕਿਰਤ ਨੂੰ ਭਗਤੀ ਨਾਲ ਜੋੜਿਆ ਹੈ। ਕਿਰਤ ਇਕ ਨੈਤਿਕ ਕੀਮਤ ਹੈ, ਆਤਮਿਕ ਕੀਮਤ ਨਹੀਂ। ਕਿਰਤ ਦੇ ਨਾਲ ਨਾਮ ਜਪਣਾ ਬੜਾ ਜ਼ਰੂਰੀ ਹੈ। ਸੋ ਕਿਰਤ ਦੇ ਨਾਲ ਪ੍ਰਭੂ ਦੀ ਕੀਰਤੀ ਨੂੰ ਯਾਦ ਰਖਣਾ ਵੀ ਲਾਜ਼ਮੀ ਹੈ।

ਫਿਰ ਕਿਰਤ ਕਰਨਾ ਤੇ ਵੰਡ ਛਕਣਾ ਨਾਮ ਅਵਸਥਾ ਦੀ ਪ੍ਰਾਪਤੀ ਦੇ ਵਸੀਲੇ ਹੋ ਜਾਂਦੇ ਹਨ। ਕੇਵਲ ਸਰੀਰ ਲਈ ਕਿਰਤ ਕਰੀ ਜਾਣੀ ਤੇ ਸਰੀਰ ਨੂੰ ਪਾਲਣ-ਪੋਸਣ ਤੇ ਸਰੀਰ ਦੀ ਸੇਵਾ ਵਿੱਚ ਗਲਤਾਨ ਹੋ ਜਾਣਾ ਮਾਦੀਅਤ ਵਿੱਚ ਡੁੱਬ ਜਾਣਾ ਹੈ। ਆਦਰਸ਼ ਸਾਡਾ ਨਾਮ ਜਪਣਾ ਹੈ, ਜੇ ਨਾਮ ਸਿਮਰਨ ਹੈ ਤਾਂ ਜੀਵਨ ਹੈ। ਗੁਰਬਾਣੀ ਦਾ ਹੁਕਮ ਹੈ :

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥**
**ਨਾਨਕ ਅਵਰੁ ਨ ਜੀਵੈ ਕੋਇ ॥**

(ਗੁ. ਗ੍ਰੰ. ਸਾਹਿਬ, ਪੰਨਾ ੧੪੨੫)

ਕਿਰਤ ਵਿੱਚ ਖੁਭੇ ਤੇ ਮਾਇਆ ਵਿੱਚ ਗਲਤਾਨ ਮਨੁੱਖ ਨੂੰ ਰੱਬ ਦੀ ਯਾਦ ਕੇਵਲ ਨਾਮ-ਸਿਮਰਨ ਨਾਲ ਹੀ ਆਉਣੀ ਹੈ।

ਗੁਰਬਾਣੀ ਵਿੱਚ ਧਰਮ ਦੀ ਕਿਰਤ ਕਰ ਕੇ ਵੰਡ ਛਕਣ ਦਾ ਉਪਦੇਸ਼ ਦਿੱਤਾ ਗਿਆ ਹੈ :

**ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥**

(ਗੁ. ਗ੍ਰੰ. ਸਾਹਿਬ, ਪੰਨਾ ੧੨੪੫)

ਕਿਰਤ ਕਰ ਸਕਣ ਯੋਗ ਮਨੁਖਾਂ ਲਈ ਕਿਰਤ ਕਮਾਈ ਕਰਨੀ ਜ਼ਰੂਰੀ ਕ਼ਰਾਰ ਦੇ ਕੇ ਗੁਰਮਤਿ ਨੇ ਲੋੜਵੰਦਾਂ ਦੀ ਸਹਾਇਤਾ ਕਰਦਿਆਂ ਵੰਡ ਛਕਣ ਦੇ ਫ਼ਰਜ਼ ਨੂੰ ਵੀ ਲਾਗੂ ਕੀਤਾ ਹੈ। ਮਨੁੱਖ ਨੂੰ ਸ਼ਖ਼ਸੀ ਜੀਵਨ ਦੇ ਨਾਲ ਭਾਈਚਾਰਕ ਜੀਵਨ ਬਸਰ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ। ਪਰ ਭਾਈਚਾਰਾ ਵੀ ਕਿਸੇ ਖ਼ਾਸ ਸ਼੍ਰੇਣੀ ਨਾਲ ਨਹੀਂ, ਸਗੋਂ ਮਨੁੱਖ ਜਾਤੀ ਨਾਲ ਪਾਉਣਾ ਹੈ।

**ਏਕ ਪਿਤਾ ਏਕਸ ਕੇ ਹਮ ਬਾਰਿਕ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੧੧)

ਜੋ ਕੁਝ ਪ੍ਰਭੂ ਦਿੰਦਾ ਹੈ, ਰਲ ਮਿਲ ਕੇ ਲੋੜਵੰਦਾਂ ਨਾਲ ਵਰਤਣਾ ਹੈ, ਇਸ ਨਾਲ ਕਦੇ ਕੋਈ ਤੋਟਾ ਨਹੀਂ ਆਉਂਦਾ, ਬਲਕਿ ਵਾਧਾ ਹੁੰਦਾ ਹੈ :

**ਖਾਵਹਿ ਖਰਚਹਿ ਰਲਿ ਮਿਲਿ ਭਾਈ ॥**
**ਤੋਟਿ ਨ ਆਵੈ ਵਧਦੋ ਜਾਈ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੮੬)

ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਵਿੱਚ ਵੰਡ ਛਕਣ ਦੀ ਮਰਯਾਦਾ ਦਾਨ ਵਾਂਗੂ ਨਹੀਂ, ਜਿਸ ਵਿੱਚ ਇਕ ਅਭਿਮਾਨੀ ਦਾਤਾ ਤੇ ਦੂਜਾ ਦਾਨ ਲੈਣ ਵਾਲਾ ਹੋਵੇ। ਗੁਰਮਤਿ ਦੀ ਇਹ ਵੰਡ ਛਕਣ ਦੀ ਮਰਯਾਦਾ, ਭਰਾਵਾਂ ਦੀ ਪੂਰਬਕ ਮਿਲਵਰਤਨ ਹੈ। ਦਾਤਾ ਤਾਂ ਇਕ ਦਾਤਾਰ ਪ੍ਰਭੂ ਹੀ ਹੈ, ਸਭ ਉਹਦੇ ਕੋਲੋਂ ਮੰਗਦੇ ਹਨ। ਇਥੇ ਪ੍ਰਭੂ ਨੂੰ ਦਾਤਾ ਕਰਾਰ ਦੇ ਕੇ ਮਨੁੱਖ ਦੇ ਮਨ ਵਿਚੋਂ ਆਪ ਦਾਤਾ ਹੋਣ ਦਾ ਝੂਠਾ ਵਹਿਮ ਵੀ ਮੁਕਾਇਆ ਹੈ :

**ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੨)

ਸਹੀ ਅਰਥਾਂ ਵਿੱਚ 'ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ' ਦੀ ਇਹ ਸੋਚ ਤਾਂ ਅਮਲੀ ਸਮਾਜਿਕ ਬਰਾਬਰੀ ਦੀ ਬੁਨਿਆਦ ਹੈ। ਨਾਮ ਜਪਣ ਨਾਲ ਇਨਸਾਨ ਦਾ ਆਚਰਣ ਬਣਦਾ ਹੈ, ਉਹ ਰੱਬ ਦੇ ਡਰ ਵਿੱਚ ਰਹਿਣ ਵਾਲਾ ਹੁਕਮੀ ਬੰਦਾ ਬਣ ਜਾਂਦਾ ਹੈ, ਉਸ ਦੇ ਸੁਭਾਅ ਵਿੱਚ ਸਹਿਨਸ਼ੀਲਤਾ ਤੇ ਧੀਰਜ ਆ ਜਾਂਦਾ ਹੈ, ਉਹ ਆਪਣੇ ਕੋਲੋਂ ਲੋੜਵੰਦਾਂ ਦੀ ਮਦਦ ਕਰਕੇ 'ਹਥਹੁ ਦੇ ਕੇ ਭਲਾ ਮਨਾਵੈ' ਦੇ ਸਿਧਾਂਤ ਨੂੰ ਅਮਲੀ ਰੂਪ ਦਿੰਦਾ ਹੈ। ਗੁਰਬਾਣੀ ਵਿੱਚ ਸਮਾਜਵਾਦ ਅਤੇ ਮਨੁੱਖੀ ਬਰਾਬਰੀ ਦੇ ਨਾਂ ਤੇ ਸੰਪਤੀ ਵੰਡ ਦੀ ਇਕਸਾਰਤਾ ਲਈ ਕੀਤੇ ਜਾਂਦੇ ਖੂਨ ਖਰਾਬੇ ਤੇ ਮਾਰ-ਧਾੜ ਲਈ ਕੋਈ ਪ੍ਰਵਾਨਗੀ ਨਹੀਂ। ਇਹ ਵੰਡ ਛਕਣ ਦੀ ਭਾਵਨਾ ਉੱਚੇ ਆਚਰਣ ਸਦਕਾ ਮਨੁੱਖ ਦੇ ਅੰਦਰੋਂ ਸੁਤੇ ਸਿਧ ਹੀ ਉਠਦੀ ਹੈ। ਇਵੇਂ ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਦੇ ਵਿਚਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਜੀਵਨ ਦੀ ਹਰ ਤਰ੍ਹਾਂ ਦੀ ਸੰਪੂਰਣ ਸਿਖਿਆ ਦੇ ਰੂਪ ਵਿੱਚ ਮਨੁੱਖਤਾ ਦੇ ਸਾਹਮਣੇ ਪੇਸ਼ ਕੀਤਾ ਹੈ।

## (ਙ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦਾ ਸਾਰ :

ਸੰਖੇਪ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਤੇ ਜੀਵਨ ਸਿਖਿਆ ਦਾ ਮੂਲ ਧੁਰਾ ਤਾਂ ਦੋਹਰੀ ਅਮਲੀ ਕਿਰਿਆ ਹੈ : ਪਹਿਲਾਂ ਜੀਵ-ਆਤਮਾ ਨੂੰ ਪਰਮ- ਆਤਮਾ ਨਾਲ ਮੇਲਣਾ ਜਿਸ ਦਾ ਸਾਧਨ ਭਾਉ ਤੇ ਪ੍ਰੇਮਾ

ਭਗਤੀ ਦਸਿਆ ਹੈ ਤੇ ਦੂਜਾ ਮਨੁੱਖ ਨੂੰ ਮਨੁੱਖ ਨਾਲ ਜੋੜਨਾ ਜਿਸ ਦਾ ਸਾਧਨ ਸਦਾਚਾਰ ਦਰਸਾਇਆ ਹੈ। ਰੱਬ ਅਤੇ ਮਨੁੱਖ ਦੇ ਸੰਬੰਧ ਬਾਰੇ ਸਪਸ਼ਟ ਕੀਤਾ ਹੈ ਕਿ ਸਭ ਜੀਵਾਂ ਦਾ ਸਿਰਜਣਹਾਰ ਇਕੋ ਪਰਮਾਤਮਾ, ਈਸ਼ਵਰ, ਰੱਬ ਜਾਂ ਅੱਲ੍ਹਾ ਹੈ। ਕੇਵਲ ਉਸੇ ਦਾ ਸਿਮਰਨ ਕਰਨਾ ਹੈ। ਉਸ ਦੇ ਹੁਕਮ ਤੇ ਰਜ਼ਾ ਵਿੱਚ ਰਹਿਣ ਨਾਲ ਹੀ ਸੁਖ, ਸ਼ਾਂਤੀ ਤੇ ਸਫ਼ਲਤਾ ਪ੍ਰਾਪਤ ਹੋਣੀ ਹੈ। ਇਕ ਪ੍ਰਭੂ ਤੋਂ ਸਿਵਾ ਹੋਰ ਪੱਥਰ ਦੇ ਬੁੱਤਾਂ ਤੇ ਪੂਜਣਾ ਨਿਹਫ਼ਲ ਕਿਰਿਆ ਹੈ। ਉਸ ਪ੍ਰਭੂ ਦੀ ਸਿਫ਼ਤ ਸਲਾਹ ਲਈ ਜੰਗਲਾਂ ਜਾਂ ਤਪੋਵਨਾਂ ਵਿਚ ਜਾਕੇ ਤੱਪ ਤੇ ਸਮਾਧੀਆਂ ਲਾਉਣ ਦੀ ਲੋੜ ਨਹੀਂ, ਕਿਉਂਕਿ ਉਹ ਪਰਮਾਤਮਾ ਤਾਂ ਮਨੁੱਖ ਦੇ ਹਿਰਦੇ ਵਿੱਚ ਵੱਸ ਰਿਹਾ ਹੈ। ਉਹ ਪ੍ਰਭੂ ਆਪਣੇ ਅੰਦਰ ਹੀ ਖੋਜਣ ਤੇ ਅਨੁਭਵ ਕਰਨ ਨਾਲ ਸਹਿਜੇ ਹੀ ਪਾਇਆ ਜਾ ਸਕਦਾ ਹੈ। ਮਨੁੱਖ ਨੂੰ ਪਰਮਾਤਮਾ ਦੇ ਹੁਕਮ ਤੇ ਰਜ਼ਾ ਦੇ ਨਾਲ ਮਿਹਰ ਵਿੱਚ ਪੱਕਾ ਵਿਸ਼ਵਾਸ਼ ਰੱਖਦਿਆਂ ਉਸ ਦੀਆਂ ਬਖਸ਼ਿਸ਼ਾਂ ਦਾ ਸ਼ੁਕਰਗੁਜ਼ਾਰ ਹੁੰਦਿਆਂ ਸਦਾ ਅਡੋਲ ਤੇ ਸੰਤੁਸ਼ਟ ਰਹਿਣਾ ਚਾਹੀਦਾ ਹੈ। ਜੀਵਨ ਦਾ ਅਸਲ ਅਨੰਦ ਤਾਂ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ ਜੋ ਨੇਕ ਕਮਾਈ ਕਰਕੇ ਉਸ ਵਿਚੋਂ ਆਪਣਾ ਯੋਗ ਗੁਜ਼ਾਰਾ ਕਰਕੇ ਹੋਰ ਲੋੜਵੰਦਾਂ ਦੀ ਮਦਦ ਕਰਦਿਆਂ ਵੰਡ ਕੇ ਛਕਦੇ ਹਨ। ਮਨੁੱਖ ਨੂੰ ਸਮਾਜਿਕ ਪ੍ਰਾਣੀ ਹੋਣ ਦੇ ਨਾਤੇ, ਉਦਮੀ ਤੇ ਕਿਰਿਆਸ਼ੀਲ ਹੋ ਕੇ ਜੀਣ, ਸਭ ਨੂੰ ਆਪਣੇ ਬਰਾਬਰ ਦਾ ਸਮਝਣ, ਉਨ੍ਹਾਂ ਨਾਲ ਰਲਣ-ਮਿਲਣ ਅਤੇ ਉਨ੍ਹਾਂ ਦੇ ਦੁਖ-ਸੁਖ ਤੇ ਵਿਚਾਰ-ਵਿਹਾਰ ਨਾਲ ਸਾਂਝ ਪਾਈ ਰੱਖਣ ਨਾਲ ਸਫਲ ਜੀਵਨ ਦਾ ਵਡਭਾਗ ਪ੍ਰਾਪਤ ਹੁੰਦਾ ਹੈ। ਜੀਵਨ ਦੀ ਅਜਿਹੀ ਸਫ਼ਲਤਾ ਲਈ ਰਸਨਾ ਵਿੱਚ ਮਿਠਾਸ ਤੇ ਸੁਭਾਅ ਵਿੱਚ ਨਿਮਰਤਾ ਧਾਰਨੀ ਜ਼ਰੂਰੀ ਹੈ। ਕਿਸੇ ਮਨੁੱਖ ਦਾ ਦਿਲ ਢਾਹੁਣਾ ਕਦਾਚਿਤ ਚੰਗਾ ਨਹੀਂ। ਮਨੁੱਖ ਨੂੰ ਇਸਤ੍ਰੀ ਦਾ ਸਤਿਕਾਰ ਕਰਨਾ ਚਾਹੀਦਾ ਹੈ ਅਤੇ ਜਾਤ-ਪਾਤ ਤੇ ਛੂਤ-ਛਾਤ ਨੂੰ ਨਹੀਂ ਮੰਨਣਾ ਚਾਹੀਦਾ। ਮਨੁੱਖ ਲਈ ਲਾਜ਼ਮੀ ਹੈ ਕਿ ਸਭ ਇਨਸਾਨਾਂ ਨਾਲ ਭਰਾਵਾਂ ਵਾਂਗੂ ਵਰਤੇ ਅਤੇ ਇਹ ਧਾਰ ਲਵੇ ਕਿ ਕਦੇ ਕਿਸੇ ਦਾ ਹੱਕ ਨਹੀਂ ਮਾਰਨਾ। ਪਰਾਇਆ ਹੱਕ ਅਤੇ ਅਣ-ਕਮਾਇਆ ਧਨ ਮੁਰਦਾਰ ਹੈ। ਸਦਾ ਇਹ ਯਾਦ ਰਖੀਏ ਕਿ ਸੱਚ ਸਭ ਤੋਂ ਉੱਚਾ ਹੈ, ਪਰ ਮਨੁੱਖ ਦਾ ਸੱਚਾ-ਸੁੱਚਾ ਆਚਰਣ ਤੇ ਵਿਹਾਰ ਉਸ ਤੋਂ ਵੀ ਉੱਚਾ ਹੈ। ਹਉਮੈ ਤੇ ਹੰਕਾਰ ਮਨੁੱਖੀ ਆਤਮਾ ਨੂੰ ਪਰਮਾਤਮਾ ਤੋਂ ਨਿਖੇੜੇ ਰੱਖਦੇ ਹਨ, ਇਨ੍ਹਾਂ ਤੋਂ ਬਚਣਾ ਹੈ। ਵਿਸ਼ੇ, ਭੋਗ ਅਤੇ ਗੁੱਸਾ ਮਨੁੱਖ ਲਈ ਮਾਰੂ ਸਿਧ ਹੁੰਦੇ ਹਨ, ਇਨ੍ਹਾਂ ਉਤੇ ਕਾਬੂ ਕਰਕੇ ਸੰਜਮੀ ਜੀਵਨ ਬਿਤਾਉਣਾ ਹੈ। ਮਨੁੱਖ ਦੀ ਖ਼ੁਰਾਕ ਤੇ ਪੁਸ਼ਾਕ ਅਜਿਹੀ ਹੋਣੀ ਚਾਹੀਦੀ ਹੈ, ਜਿਸ ਦੀ ਵਰਤੋਂ ਨਾਲ ਸਰੀਰ ਨੂੰ ਕੋਈ ਪੀੜ ਨਾ ਸਹਿਣੀ ਪੈ ਜਾਏ ਅਤੇ ਮਨ ਵਿਸ਼ੇ-ਵਿਕਾਰਾਂ ਦਾ ਸ਼ਿਕਾਰ ਨਾ ਹੋ ਜਾਏ। ਰੱਬ ਦੀ ਦਰਗਾਹ ਵਿੱਚ ਆਪੋ ਆਪਣੇ ਕਰਮਾਂ ਦੇ ਆਧਾਰ ਤੇ ਨਿਬੇੜਾ ਤੇ ਨਿਸਤਾਰਾ ਹੋਣਾ ਹੈ, ਮੰਦੇ ਕਰਮਾਂ ਤੋਂ ਚੰਗੇ ਫਲ ਦੀ ਆਸ ਰੱਖਣੀ ਗਲਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਸਿਖਿਆਵਾਂ ਦਾ ਮਨੋਰਥ ਮਨੁੱਖ ਨੂੰ ਪ੍ਰਭੂ ਦੇ ਪ੍ਰੇਮ ਭਾਉ ਵਿੱਚ ਰੰਗ ਕੇ ਆਤਮਿਕ

ਤੇ ਸਦਾਚਾਰਕ ਗੁਣਾਂ ਨਾਲ ਸ਼ਿੰਗਾਰ ਕੇ ਸਮਾਜਿਕ ਫ਼ਰਜਾਂ ਦੀ ਅਦਾਇਗੀ ਤੇ ਮਾਨਵੀ ਹਿੱਤਾਂ ਦੀ ਰੱਖਿਆ ਲਈ ਤਿਆਰ ਕਰਨਾ ਹੈ। ਇਸ ਤਰ੍ਹਾਂ ਮਨੁੱਖ ਪ੍ਰਭੂ ਦੇ ਸਿਮਰਨ ਦੀ ਬਖਸ਼ਿਸ਼ ਸਦਕਾ ਸਵੱਛ ਜੀਵਨ ਜੀਂਦਿਆਂ, ਮਨੁੱਖਤਾ ਲਈ ਪਿਆਰ ਤੇ ਸੇਵਾ ਭਾਵਨਾ ਵਿੱਚ ਜੁੜੇ ਹੋਇਆਂ ਸਭ ਮਨੁੱਖਾਂ ਵਿੱਚ ਸਮਾਨਤਾ ਨੂੰ ਅਨੁਭਵ ਕਰਦਿਆਂ, ਸਹਿਨਸ਼ੀਲਤਾ, ਸਦਾਚਾਰਤਾ, ਸਮਦ੍ਰਿਸ਼ਟਤਾ, ਕਾਰਜਸ਼ੀਲਤਾ ਤੇ ਪਰਉਪਕਾਰ ਵਾਲੇ ਗੁਣਾਂ ਦਾ ਧਾਰਣੀ ਹੋ ਕੇ ਆਪਣੇ ਜੀਵਨ ਨੂੰ ਸਫ਼ਲਾ ਕਰ ਲੈਂਦਾ ਹੈ।

## (ਚ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਤੇ ਜੀਵਨ ਸਿਖਿਆਵਾਂ ਦਾ ਪ੍ਰਭਾਵ ਤੇ ਪ੍ਰਤਿਫਲ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਅਤੇ ਜੀਵਨ ਸਿਖਿਆਵਾਂ ਨੇ ਵਿਸ਼ਵ ਅਤੇ ਮਨੁੱਖੀ ਇਤਿਹਾਸ ਵਿਚ ਇਕ ਨਵਾਂ ਮੋੜ ਲਿਆਂਦਾ ਹੈ ਅਤੇ ਧਰਮ ਦੀ ਪਰਿਭਾਸ਼ਾ ਵਿੱਚ ਇਕ ਪਰਿਵਰਤਨ ਕਰਕੇ ਧਰਮ ਨੂੰ ਮਨੁੱਖ, ਸਮਾਜ, ਰਾਜ, ਵਿਸ਼ਵ ਸਭ ਨਾਲ ਜੋੜਿਆ ਹੈ। ਇਸ ਮਹਾਨ ਗ੍ਰੰਥ ਦੀਆਂ ਸਿਖਿਆਵਾਂ ਦੇ ਡੂੰਘੇ ਪ੍ਰਭਾਵ ਸਦਕਾ ਹੀ ਮਾਨਵੀ ਸਮਾਜ ਦੇ ਧਾਰਮਿਕ, ਸਮਾਜਿਕ, ਰਾਜਨੀਤਿਕ ਤੇ ਭਾਈਚਾਰਕ ਜੀਵਨ ਵਿੱਚ ਭਾਰੀ ਤਬਦੀਲੀਆਂ ਵਾਪਰੀਆਂ ਹਨ। ਇਨ੍ਹਾਂ ਨੂੰ ਵਿਚਾਰਨਾ ਤੇ ਸਮਝਣਾ ਵੀ ਜ਼ਰੂਰੀ ਹੈ।

(i) ਗੁਰੂ ਗ੍ਰੰਥ ਸਾਹਿਬ ਜੀ ਦੇ ਆਦਰਸ਼ਾਂ ਦੇ ਪ੍ਰਭਾਵ ਕਾਰਨ ਹੀ ਪੰਦਰਵੀਂ-ਸੋਲ੍ਹਵੀਂ ਸਦੀ ਦੌਰਾਨ ਮਾਨਵ-ਪਰਿਵਰਤਨ ਦੀ ਲਹਿਰ ਦਾ ਆਗਾਜ਼ ਹੋਇਆ ਸੀ। ਇਸ ਲਹਿਰ ਨੇ ਧਾਰਮਿਕ ਕਰਮ-ਕਾਂਡ ਅਤੇ ਸਿਧਾਂਤਕ ਜਮੂਦ ਅਤੇ ਖੜੋਤ ਨੂੰ ਤੋੜ ਕੇ ਮੁਗਲ ਹਕੂਮਤ ਦੇ ਆਤੰਕ ਤੇ ਧਾਰਮਿਕ ਜਬਰ ਤੋਂ ਉਤਪੰਨ ਹੋਈਆਂ ਵੰਗਾਰਾਂ ਤੇ ਚੁਣੌਤੀਆਂ ਦਾ ਟਾਕਰਾ ਕਰਨ ਦਾ ਸਾਹਸ ਭਰਿਆ, ਜਿਸ ਕਾਰਨ ਮਨੁੱਖੀ ਸੁਤੰਤਰਤਾ ਅਤੇ ਮਨੁੱਖੀ ਵਿਕਾਸ ਦੇ ਮਾਰਗ ਖੁਲ੍ਹ ਗਏ।

(ii) ਗੁਰੂ ਗ੍ਰੰਥ ਸਾਹਿਬ ਜੀ ਦੇ ਸਕਤੀਸ਼ਾਲੀ ਬੌਧਿਕ ਸੰਕਲਪਾਂ ਨੇ ਧਰਮ, ਸਮਾਜ ਤੇ ਰਾਜਨੀਤੀ ਵਿਚੋਂ ਪਾਖੰਡ ਦੂਰ ਕਰਕੇ ਮਨੁੱਖ ਨੂੰ ਸਮਾਨਤਾ, ਸੁਤੰਤਰਤਾ ਤੇ ਨਿਆਂ ਦੀਆਂ ਬੁਨਿਆਦੀ ਮਨੁੱਖੀ ਕੀਮਤਾਂ ਆਧਾਰਿਤ ਲੋਕਤੰਤਰੀ ਸੋਚ ਦੇ ਦੁਆਰ ਖੋਲ੍ਹੇ, ਜਿਨ੍ਹਾਂ ਨੇ ਲੋਕਾਂ ਦੇ ਜੀਵਨ ਵਿੱਚ ਇਕ ਭਾਰੀ ਤਬਦੀਲੀ ਲਿਆਉਂਦੀ ਹੈ।

(iii) ਗੁਰੂ ਗ੍ਰੰਥ ਸਾਹਿਬ ਜੀ ਦੇ ਆਦਰਸ਼ਾਂ ਨੇ ਪਲਾਇਨਵਾਦੀ ਪ੍ਰਵ੍ਰਿਤੀ ਰੱਦ ਕਰਕੇ ਲੋਕਾਂ ਵਿੱਚ ਸਮਾਜਿਕ ਸੰਘਰਸ਼ ਦੀ ਚੇਤਨਾ ਜਗਾਉਣ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਇਸ ਪਾਵਨ ਗ੍ਰੰਥ ਦੇ ਆਦਰਸ਼ ਧਰਤੀ ਤੇ ਮਨੁੱਖ ਦੀਆਂ ਸਮਸਿਆਵਾਂ ਨਾਲ ਜੁੜੇ ਹੋਣ ਕਰਕੇ ਮਾਨਵੀ ਚਰਿੱਤਰ, ਮਾਨਵ ਮੁਕਤੀ, ਨੈਤਿਕ ਮੁੱਲਾਂ, ਮਾਨਵੀ ਸਰੀਰ ਦੀ ਨਿਰੋਗਤਾ ਵਰਗੇ ਮੂਲਾਂ ਨੂੰ ਦ੍ਰਿੜ ਕਰਾ ਕੇ ਲੋਕਾਂ ਨੂੰ ਸਰਬਤ ਦੇ ਕਲਿਆਣ ਲਈ ਸੰਘਰਸ਼ ਦੇ ਰਾਹ ਉਤੇ ਤੋਰਨ ਵਾਲੇ ਰਹੇ ਹਨ।

(iv) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਰਸ਼ ਵਿਸ਼ਵ-ਵਿਆਪੀ ਸਭਿਆਚਾਰ ਦੇ ਪ੍ਰੇਰਕ ਰਹੇ ਹਨ ਅਤੇ ਸਰਬ-ਸਾਂਝੇ ਸੰਜੋਗਮਈ ਸਭਿਆਚਾਰ ਦੀ ਉਸਾਰੀ ਤੇ ਬਲ ਦਿੰਦੇ ਆਏ ਹਨ। ਇਹ ਸਿਖਿਆ ਅਨੇਕਤਾ ਵਿੱਚ ਏਕਤਾ, ਵੱਖ-ਵੱਖ ਧਰਮਾਂ ਦੀ ਅਨੇਕਤਾ ਵਿੱਚ ਏਕਤਾ, ਧਾਰਮਿਕ ਰਵਾਦਾਰੀ, ਸਭਿਆਚਾਰਕ ਵੰਨ-ਸੁਵੰਨਤਾ ਦੇ ਅਸੂਲਾਂ ਨੂੰ ਦ੍ਰਿੜ੍ਹ ਕਰਾਉਣ ਵਿੱਚ ਵਿਸ਼ੇਸ਼ ਕਿਰਦਾਰ ਅਦਾ ਕਰਦੀ ਆ ਰਹੀ ਹੈ। ਇਹ ਸਿਧਾਂਤ ਭਾਰਤੀ ਹੀ ਨਹੀਂ, ਸਗੋਂ ਸਮੂਹ ਵਿਸ਼ਵ ਦੀ ਏਕਤਾ, ਇਕਸੁਰਤਾ, ਅਮਨ ਤੇ ਖ਼ੁਸ਼ਹਾਲੀ ਦੇ ਪ੍ਰਤੀਕ ਬਣ ਕੇ ਸਭਿਆਚਾਰਕ ਵਿਰਾਸਤ ਦੀ ਸੁਰੱਖਿਅਤਾ ਪ੍ਰਤਿ ਚੇਤਨਾ ਜਗਾਉਂਦੇ ਆ ਰਹੇ ਹਨ।

(v) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੇ ਜੀਵਨ ਦੀ ਪਵਿੱਤਰਤਾ ਦੇ ਆਦਰਸ਼ ਨਾਲ ਜੁੜੇ ਹੋਣ ਕਾਰਨ ਧਰਮ ਦੇ ਸਹੀ ਅਰਥੋਂ ਟੁੱਟੇ ਸੰਸਥਾਗਤ ਸਰੂਪ ਨੂੰ ਰੱਦ ਕਰਕੇ ਲੋਕਾਂ ਨੂੰ ਧਰਮ ਦੇ ਸ਼ੁੱਧ ਸਰੂਪ ਨਾਲ ਜੋੜ ਕੇ ਸਭ ਮਨੁੱਖਾਂ ਨੂੰ ਏਕਤਾਵਾਦੀ ਲੜੀ ਵਿੱਚ ਪਰੋਂਦੇ ਆਏ ਹਨ।

(vi) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਖਲਾਕੀ ਆਦਰਸ਼ਾਂ ਨੇ ਸਮਾਜ ਅੰਦਰ ਇਕ ਵਿਅਕਤੀ ਨੂੰ ਇਕਾਈ ਸਮਝ ਕੇ ਉਸ ਨੂੰ ਦੈਵੀ ਜੀਵਨ ਪ੍ਰਦਾਨ ਕਰਕੇ ਤੰਦਰੁਸਤ ਸਮਾਜ ਸਿਰਜਣ ਦਾ ਰਾਹ ਸੁਝਾਇਆ ਹੈ। ਇਹ ਆਦਰਸ਼ ਪਰਿਵਾਰਕ ਜੀਵਨ ਦੀ ਅਪਵਿੱਤਰਤਾ, ਮਾਦਕ ਪਦਾਰਥਾਂ ਤੇ ਨਸ਼ਿਆਂ ਦੇ ਸੇਵਨ ਵਿਰੁੱਧ ਸਿਖਿਆਵਾਂ ਦੁਆਰਾ ਲੋਕਾਂ ਦੇ ਜੀਵਨ ਦਾ ਸੁਧਾਰ ਕਰਦੇ ਆਏ ਹਨ।

(vii) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦਾ 'ਗੁਰਮੁਖਿ' ਦਾ ਸੰਕਲਪ ਮਨੁੱਖੀ ਹੋਂਦ ਦੀ ਹਸਤੀ ਨੂੰ ਦਵੰਦਾਂ ਤੋਂ ਮੁਕਤ ਕਰਕੇ ਦੁਬਿਧਾ-ਗ੍ਰਸਤ ਤੇ ਟੁਕੜੇ-ਟੁਕੜੇ ਹੋਈ ਮਾਨਸਿਕਤਾ ਦੇ ਸੰਘਟਨ ਲਈ ਪ੍ਰੇਰਨਾ-ਸ੍ਰੋਤ ਦਾ ਕਾਰਜ ਕਰਦਾ ਆਇਆ ਹੈ।

(viii) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦੇ ਪ੍ਰਭਾਵ ਦੇ ਪ੍ਰਤਿਫਲ ਵਜੋਂ ਮੁਗਲਾਂ ਦੇ ਬਦੇਸ਼ੀ ਰਾਜ ਵਿਰੁੱਧ ਅਤੇ ਭਾਰਤ ਦੀ ਅੰਗਰੇਜ਼ਾਂ ਤੋਂ ਆਜ਼ਾਦੀ ਲਈ ਕੀਤੇ ਸੰਘਰਸ਼ਾਂ ਦਾ ਇਤਿਹਾਸ ਸਾਰੇ ਸੰਸਾਰ ਵਿੱਚ ਮਨੁੱਖੀ ਸੁਤੰਤਰਤਾ ਲਈ ਲੜੇ ਜਾਂਦੇ ਘੋਲਾਂ ਲਈ ਮਹਾਨ ਪ੍ਰੇਰਨਾ ਸਰੋਤ ਰਿਹਾ ਹੈ। ਇਹ ਇਤਿਹਾਸ ਸੰਘਰਸ਼ ਨੂੰ ਜੀਵਨ ਵਿਧੀ ਦੇ ਤੌਰ ਤੇ ਅਪਨਾਉਣ ਦੀ ਪ੍ਰੇਰਨਾ ਦਿੰਦਾ ਆ ਰਿਹਾ ਹੈ।

ਇਵੇਂ ਇਹ ਜਾਣਨ ਦੀ ਲੋੜ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿਖਿਆਵਾਂ ਦਾ ਮੁੱਖ ਮੰਤਵ ਕੇਵਲ ਆਪਣੇ ਤਤਕਾਲੀ ਸਮੇਂ ਲਈ ਨਹੀਂ ਸੀ ਸਗੋਂ ਇਹ ਤਾਂ ਹਰ ਸਮੇਂ ਤੇ ਸਥਾਨ ਦੇ ਮਨੁੱਖ ਦੀ ਵੱਧ ਤੋਂ ਵੱਧ ਭਲਾਈ ਅਤੇ ਹਰ ਪੱਖੋਂ ਸਫ਼ਲ ਅਗਵਾਈ ਕਰਨ ਦੇ ਸਮਰਥ ਹਨ।

# (ਭਾਗ ਤੀਜਾ)

# ਅਜੋਕੇ ਯੁੱਗ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਾਸੰਗਕਿਤਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਹੱਤਵ ਸਦੀਵ ਲਈ ਹੈ ਅਤੇ ਇਸ ਦਾ ਸੰਦੇਸ਼ ਤੇ ਜੀਵਨ ਸਿਖਿਆ ਹਰ ਕਾਲ ਵਾਸਤੇ ਪ੍ਰਾਸੰਗਿਕ ਹੈ। ਇਹ ਅਜੋਕੇ ਯੁੱਗ ਦੀਆਂ ਸਭ ਸਮਸਿਆਵਾਂ ਦੇ ਨਿਵਾਰਨ ਲਈ ਹਰ ਪ੍ਰਕਾਰ ਦੀ ਸੇਧ ਦੇ ਕੇ ਮਾਰਗ-ਪ੍ਰਦਰਸ਼ਨ ਕਰਨ ਦੇ ਸਮੱਰਥ ਹਨ।

## (ੳ) ਮੌਜੂਦਾ ਯੁੱਗ ਦੀ ਦਸ਼ਾ :

ਅਜੋਕੇ ਸਮੇਂ ਤੇ ਜੇ ਨਜ਼ਰ ਮਾਰੀਏ ਤਾਂ ਹੁਣ ਦਾ ਸਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਤੇ ਸੰਕਲਨਾ ਦੇ ਸਮੇਂ ਤੋਂ ਕੋਈ ਬਹੁਤ ਵੱਖਰਾ ਨਹੀਂ। ਹੁਣ ਦੇ ਕਾਲ ਵਿੱਚ ਹਰ ਥਾਂ ਸਮੁੱਚਾ ਸ਼ਾਸਨ ਤੇ ਸਮਾਜ ਭ੍ਰਿਸ਼ਟਾਚਾਰ ਦਾ ਸ਼ਿਕਾਰ ਹੈ। ਧਰਮ, ਸਮਾਜ ਤੇ ਰਾਜਨੀਤੀ ਵਿੱਚ ਪਖੰਡ ਦਾ ਜ਼ੋਰ ਹੈ। ਗੁਰੂ ਨਾਨਕ ਦੇਵ ਜੀ ਦੁਆਰਾ ਅੰਕਿਤ ਸਮਕਾਲੀ ਰਾਜਿਆਂ ਤੇ ਅਧਿਕਾਰੀਆਂ ਦੀ ਖੂੰਖਾਰ ਪ੍ਰਵਿਰਤੀ ਅਜੋਕੀ ਸ਼ਾਸਨ ਪ੍ਰਣਾਲੀ ਦੇ ਹਰ ਅੰਗ ਵਿੱਚ ਰਮ ਗਈ ਹੈ। ਉਦੋਂ ਦੀ ਤਰ੍ਹਾਂ ਹੁਣ ਵੀ ਸ਼ਾਸਨ ਲੋਕਾਂ ਦੀ ਰਖਵਾਲੀ ਕਰਨ ਦੀ ਥਾਂ ਉਲਟਾ ਕੋਹ ਰਿਹਾ ਹੈ। ਸਮੁੱਚੇ ਰਾਜ ਪ੍ਰਬੰਧ ਵਿੱਚ ਧਰਮ ਅਥਵਾ ਕਰਤਵ ਦੀ ਪਛਾਣ ਗਾਇਬ ਹੈ। ਝੂਠ ਤੇ ਪਖੰਡ ਦਾ ਬੋਲਬਾਲਾ ਹੋਣ ਕਰਕੇ ਸੱਚ ਬੇ-ਪਛਾਣ ਹੋ ਗਿਆ ਹੈ। ਅਸਮਾਨਤਾ ਤੇ ਅਨਿਆਂ ਦੇ ਮਾਨਵ ਵਿਰੋਧੀ ਮਾਹੌਲ ਵਿੱਚ ਮਨੁੱਖ ਦੀ ਆਜ਼ਾਦੀ ਦਾ ਸਾਹ ਘੁਟ ਰਿਹਾ ਹੈ। ਸਮੁੱਚੇ ਵਿਸ਼ਵ ਦਾ ਮਾਹੌਲ ਅਸ਼ਾਂਤ ਹੈ। ਤਾਕਤਵਰ ਤੇ ਵਿਕਸਿਤ ਦੇਸ਼ ਵਿਕਾਸਸ਼ੀਲ ਤੇ ਕਮਜ਼ੋਰ ਦੇਸ਼ਾਂ ਤੇ ਆਰਥਿਕ ਜ਼ੁਲਮ ਢਾਅ ਰਹੇ ਹਨ। ਪਦਾਰਥਵਾਦ ਅਥਵਾ ਮਾਇਆਵਾਦ ਦੀ ਚਮਕ-ਦਮਕ ਵਾਲੀ ਆਧੁਨਿਕ ਸਭਿਅਤਾ ਨੇ ਮਾਨਵੀ ਸੰਤੁਲਨ ਵਿਗਾੜ ਦਿੱਤਾ ਹੈ। ਕਾਮਾਦਿਕ ਪਾਸ਼ਵਿਕ ਪ੍ਰਵਿਰਤੀਆਂ ਨੇ ਜੀਵਨ ਦੇ ਸੰਤੁਲਨ ਦੀ ਇਕਸਾਰਤਾ ਨੂੰ ਭੰਗ ਕਰਕੇ ਮਨੁੱਖੀ ਦੁਨੀਆਂ ਨੂੰ ਹਫੜਾ-ਦਫੜੀ ਦਾ ਰੂਪ ਦੇ ਦਿੱਤਾ ਹੈ। ਹੁਣ ਲੋਕਤੰਤਰ ਪ੍ਰਣਾਲੀ ਬਹੁਤੇ ਦੇਸ਼ਾਂ ਵਿੱਚ ਪ੍ਰਚਲਿਤ ਹੈ, ਪਰ ਰਾਜ ਕਰਨ ਦੀ ਨੀਤੀ ਡੰਡਾਤੰਤਰ ਤੇ ਹੀ ਆਧਾਰਿਤ ਹੈ। ਲੋਕਾਂ ਦੇ ਆਗੂ ਬਹੁਤ ਥਾਈਂ ਭ੍ਰਿਸ਼ਟਤਾ ਅਤੇ ਕੁੰਬਾਪਰਵਰੀ ਦੇ ਸ਼ਿਕਾਰ ਹਨ। ਘਟ-ਗਿਣਤੀ ਵਾਲੀਆਂ ਕੌਮਾਂ ਬਹੁ-ਗਿਣਤੀ ਵਾਲੀਆਂ ਕੌਮਾਂ ਤੋਂ ਸਹਿਮ ਖਾ ਰਹੀਆਂ ਹਨ। ਸਮੁੱਚਾ ਵਿਸ਼ਵ

ਅਮਨ, ਸ਼ਾਂਤੀ ਤੇ ਸੰਤੁਲਨ ਲਭਣ ਦੇ ਆਹਰ ਵਿੱਚ ਹੈ। ਅਜਿਹੇ ਹਾਲਾਤ ਵਿੱਚ ਅਜੋਕੇ ਯੁਗ ਦੀਆਂ ਮੁੱਖ ਸਮਸਿਆਵਾਂ ਤੇ ਉਨ੍ਹਾਂ ਦੇ ਸਮਾਧਾਨ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਸਾਏ ਆਦਰਸ਼ਾਂ ਤੋਂ ਸੇਧ ਲੈ ਕੇ ਇਨ੍ਹਾਂ ਦਾ ਨਿਵਾਰਨ ਕੀਤਾ ਜਾ ਸਕਦਾ ਹੈ।

## (i) ਗੁਲਾਮੀ ਦੀ ਸੱਮਸਿਆ :

ਗੁਲਾਮੀ ਦੀ ਸਮੱਸਿਆ ਮਨੁੱਖੀ ਜਗਤ ਦੀ ਇਕ ਜਟਿਲ ਸਮੱਸਿਆ ਹੈ। ਪਰਾਜਿਤ ਸਮਾਜ ਦੇ ਧਰਮ ਵਿੱਚ ਆਤਮਾ ਨਹੀਂ ਹੁੰਦੀ ਕਿਉਂਕਿ ਗੁਲਾਮ ਵਿਅਕਤੀ ਵਿੱਚ ਮਨੁੱਖੀ ਹੀਣਤਾਈ ਦੀ ਭਾਵਨਾ ਉਤਪੰਨ ਹੋ ਜਾਂਦੀ ਹੈ, ਜਿਸ ਕਾਰਨ ਮਨੁੱਖੀ ਵਿਕਾਸ ਦੇ ਦਰਵਾਜ਼ੇ ਬੰਦ ਹੋ ਜਾਂਦੇ ਹਨ। ਜਦ ਤੋਂ ਮਨੁੱਖ ਨੇ ਹੋਸ਼ ਸੰਭਾਲੀ ਹੈ, ਉਹ ਆਜ਼ਾਦੀ ਤੇ ਹੱਕ-ਸੱਚ ਦੀ ਸੁਰੱਖਿਆ ਲਈ ਜੂਝ ਰਿਹਾ ਹੈ। ਲੋਕ ਰਾਜ, ਸਮਾਜਵਾਦ ਆਦਿ ਰਾਜਨੀਤਿਕ ਬਣਤਰਾਂ ਤੇ ਵਿਚਾਰਧਾਰਾਵਾਂ ਦਾ ਆਧਾਰ ਮਨੁੱਖੀ ਆਜ਼ਾਦੀ ਤੇ ਸਮਾਨਤਾ ਦੀਆਂ ਭਾਵਨਾਵਾਂ ਹੀ ਹਨ। ਅੱਜ ਜਦ ਕਿ ਦੁਨੀਆਂ ਆਪਣੇ ਅਧਿਕਾਰਾਂ ਪ੍ਰਤਿ ਚੇਤੰਨ ਹੈ, ਫਿਰ ਵੀ ਜਨਮ-ਜਾਤ ਰੂੜ੍ਹੀਗਤ ਪਰੰਪਰਾਵਾ ਉਸ ਦਾ ਪਿੱਛਾ ਨਹੀਂ ਛੱਡ ਰਹੀਆਂ। ਅੱਜ ਦਾ ਮਨੁੱਖ ਅੱਜੇ ਵੀ ਨਸਲ ਪ੍ਰਸਤੀ ਦੇ ਦੋਸ਼ ਦਾ ਸ਼ਿਕਾਰ ਹੈ। ਗੁਰਮਤਿ ਨੇ ਰਾਜਨੀਤਿਕ ਜ਼ੁਲਮਾਂ, ਜਾਤ-ਪਾਤ ਦੀਆਂ ਜ਼ੰਜੀਰਾਂ ਤੇ ਪਿਛਾਂਹ-ਖਿਚੂ ਸੰਪਰਦਾਇਕ ਫਿਰਕਿਆਂ ਦੇ ਸਵੈ-ਹਿੱਤਾਂ ਦੀਆਂ ਰੁਕਾਵਟਾਂ ਨੂੰ ਦੂਰ ਕੀਤਾ ਸੀ। ਗੁਰਬਾਣੀ ਨੇ ਜਿਸ ਆਦਰਸ਼ ਮਨੁੱਖੀ ਸ਼ਖ਼ਸੀਅਤ ਦੀ ਘਾੜਤ ਘੜੀ, ਉਸ ਵਿੱਚ ਰੋਸ਼ਨ-ਬੁੱਧ, ਉੱਚ-ਇਖਲਾਕ, ਸੁਤੰਤਰਤਾ, ਨਿਰਭੈਤਾ ਤੇ ਸੁਹਜਾਤਮਿਕ ਜੀਵਨ ਦੇ ਸੰਕਲਪ ਭਰਪੂਰ ਰੂਪ ਵਿੱਚ ਭਰ ਦਿੱਤੇ ਸਨ। ਫਿਰ ਇੱਛਾ ਤੇ ਅਕੀਦੇ ਦੀ ਆਜ਼ਾਦੀ ਦੇ ਨਾਲ ਪਹਿਰਾਵੇ ਤੇ ਬੋਲੀ ਦੀ ਆਜ਼ਾਦੀ, ਬਦੇਸ਼ੀ ਗੁਲਾਮੀ ਤੋਂ ਆਜ਼ਾਦੀ ਆਦਿ ਸੁਤੰਤਰ ਭਾਵਨਾਵਾਂ ਵਾਲਾ ਆਚਰਣ ਵਿਕਸਿਤ ਹੋਇਆ ਸੀ। ਮਨੁੱਖੀ ਆਦਰਸ਼ਾਂ ਨਾਲ ਭਰਪੂਰ ਗੁਰਮਤਿ ਦੇ ਸਿਧਾਂਤ ਮਨੁੱਖਤਾ ਦੀ ਆਜ਼ਾਦੀ, ਇਸ ਦੀ ਸੁਰੱਖਿਅਤਾ ਲਈ ਅੱਜ ਵੀ ਮਹਤਵਪੂਰਣ ਯੋਗਦਾਨ ਪਾ ਸਕਦੇ ਹਨ ਅਤੇ ਇਨ੍ਹਾਂ ਦੇ ਹੱਕ-ਸੱਚ ਤੇ ਆਜ਼ਾਦੀ ਲਈ ਸੰਘਰਸ਼ ਕਰਨ ਦੇ ਸੰਦੇਸ਼ ਤੋਂ ਵੱਖ-ਵੱਖ ਗੁਲਾਮ ਸਭਿਆਤਾਵਾਂ ਅਤੇ ਦੇਸ਼ ਸੇਧ ਲੈ ਸਕਦੇ ਹਨ।

## (ii) ਮਨੁੱਖੀ ਅਸਮਾਨਤਾ ਦੀ ਸੱਮਸਿਆ :

ਅਜੋਕੇ ਯੁੱਗ ਵਿੱਚ ਮਨੁੱਖੀ ਭਾਈਚਾਰੇ ਦੀ ਸਮਾਨਤਾ ਸੰਕਟ ਵਿੱਚ ਹੈ। ਅਮਰੀਕਾ ਦਾ ਨਵ-ਬਸਤੀਵਾਦ ਤੇ ਵਿਸ਼ਵੀਕਰਨ ਵਰਗੀਆਂ ਨੀਤੀਆਂ ਆਰਥਿਕ ਤੇ ਸਮਾਜਿਕ ਵਿਤਕਰੇ ਪੈਦਾ ਕਰ ਰਹੀਆਂ ਹਨ। ਜੰਮੂ-ਕਸ਼ਮੀਰ,

ਅਫਗਾਨਿਸਤਾਨ, ਸ੍ਰੀਲੰਕਾ, ਈਰਾਨ ਆਦਿ ਦੇਸ਼ਾਂ ਵਿੱਚ ਲੋਕੀ ਨਸਲੀ ਫਸਾਦਾਂ ਦਾ ਸ਼ਿਕਾਰ ਹਨ। ਭਾਰਤੀ ਵਿਧਾਨ ਵਿੱਚ ਵੀ ਭਾਵੇਂ ਹਰੇਕ ਵਰਗ ਦੀ ਬਰਾਬਰੀ ਤੇ ਸਮਾਨਤਾ ਦਾ ਵਾਹਿਦਾ ਹੈ, ਪਰ ਫਿਰ ਵੀ ਇੱਥੇ ਗਰੀਬ ਤੇ ਅਮੀਰ, ਪੇਂਡੂ ਤੇ ਸ਼ਹਿਰੀ ਅਤੇ ਜਾਤ-ਪਾਤ ਜਾਂ ਬਿਰਾਦਰੀਆਂ ਦੇ ਵਿਤਕਰੇ ਸਥਾਪਿਤ ਹਨ, ਜਿਨ੍ਹਾਂ ਕਾਰਨ ਮਨੁੱਖੀ ਵਿਕਾਸ ਦੀ ਗਤੀ ਰੁੱਕੀ ਹੋਈ ਹੈ। ਇਸ ਸੰਦਰਭ ਵਿੱਚ ਗੁਰਮਤਿ ਦੇ ਮਾਨਵਵਾਦੀ ਸਿਧਾਂਤ ਦਾ ਵਿਸ਼ੇਸ਼ ਮਹੱਤਵ ਹੈ। ਗੁਰਮਤਿ ਦੇ ਆਦਰਸ਼ ਮਨੁੱਖੀ ਹੱਕਾਂ ਤੇ ਅਵਸਰਾਂ ਦੀ ਸਮਾਨਤਾ ਨੂੰ ਸਥਿਰ ਕਰਨ ਵਾਲੇ ਹਨ। ਗੁਰਬਾਣੀ ਦਾ ਆਦਰਸ਼ 'ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੇ ਨ ਦਿਸਹਿ ਬਾਹਰਾ ਜੀਉ' ਦੀ ਤੌਹੀਦ ਦੀ ਆਵਾਜ਼ ਦੀ ਸਾਰਥਕਤਾ ਪਰਤੱਖ ਹੈ। ਇਹ ਸੋਚ ਮਨੁੱਖ-ਮਨੁੱਖ ਵਿਚਕਾਰ, ਫਿਰਕਿਆਂ-ਫਿਰਕਿਆਂ ਵਿਚਕਾਰ ਤੇ ਦੇਸ਼ਾਂ-ਦੇਸ਼ਾਂ ਵਿਚਕਾਰ ਪਏ ਪਾੜਿਆਂ ਨੂੰ ਮੇਟ ਸਕਦੀ ਹੈ ਅਤੇ ਲੋਕਾਂ ਵਿੱਚ ਆਪਸੀ ਸਾਂਝ ਦੇ ਪੁਲ ਉਸਾਰ ਸਕਦੀ ਹੈ।

### (iii) ਅਨਿਆਂ ਦੀ ਸੱਮਸਿਆ :

ਅਜੋਕੇ ਮਨੁੱਖੀ ਜਗਤ ਦੀ ਇਕ ਹੋਰ ਸੱਮਸਿਆ ਅਨਿਆਂ ਦੀ ਸੱਮਸਿਆ ਹੈ। ਦੁਨੀਆਂ ਦੇ ਬਹੁਤੇ ਦੇਸ਼ਾਂ ਵਿੱਚ ਲੋਕਤੰਤਰ ਹੋਣ ਦੇ ਬਾਵਜੂਦ ਵੀ ਇਨਸਾਫ ਤੇ ਮਨੁੱਖੀ ਹੱਕ, ਲੋਕਾਂ ਦੀ ਪਹੁੰਚ ਤੋਂ ਬਾਹਰ ਹਨ। ਗੁਰਮਤਿ ਨੇ ਵਿਚਾਰ ਤੇ ਅਮਲ ਦੀ ਇਕਸੁਰਤਾ ਉਤੇ ਜ਼ੋਰ ਦਿੱਤਾ ਹੈ ਅਤੇ ਮਨੁੱਖਤਾ ਦੇ ਨਿਆਂ ਲਈ ਨੈਤਿਕ ਤੇ ਨਿਆਂਪੂਰਣ ਅਮਲਾਂ ਨੂੰ ਸਭ ਤੋਂ ਵੱਧ ਮਹਾਨਤਾ ਦਿੱਤੀ ਹੈ। ਇਹ ਆਦਰਸ਼ ਨਿਆਂ ਭਰਪੂਰ ਮਾਨਵੀ ਸਮਾਜ ਦੀ ਸਿਰਜਣਾ ਦਾ ਰਾਹ ਦਿਸੇਰਾ ਬਣ ਸਕਦੇ ਹਨ।

### (iv) ਵਾਸਤਵਿਕ ਲੋਕਤੰਤਰੀ ਪ੍ਰਣਾਲੀ ਦੀ ਅਣਹੋਂਦ :

ਅਜੋਕਾ ਯੁੱਗ ਭਾਵੇਂ ਲੋਕ ਰਾਜ ਦਾ ਯੁੱਗ ਹੈ, ਤਾਨਾਸ਼ਾਹੀ ਦਾ ਨਹੀਂ। ਪਰ ਵਾਸਤਵਿਕ ਲੋਕ-ਤੰਤਰ ਅੱਜੇ ਤੱਕ ਕਾਇਮ ਨਹੀਂ ਹੋ ਸਕਿਆ। ਸਹੀ ਲੋਕਤੰਤਰ ਵਿੱਚ ਮਨੁੱਖੀ ਵਤੀਰੇ ਵਿਚੋਂ ਅਹਿੰਸਾ ਦੇ ਮੁਕੰਮਲ ਖਾਤਮੇ ਦੀ ਜ਼ਰੂਰਤ ਹੈ ਤੇ ਨਾਲ ਹੀ ਮਨੁੱਖੀ ਸਨਮਾਨ ਦੀ ਬੇਹੱਦ ਲੋੜ ਹੈ। ਗੁਰਬਾਣੀ ਦੇ **'ਸਭ ਮਹਿ ਜੋਤਿ ਜੋਤਿ ਹੈ ਸੋਇ'** ਦੇ ਮਾਨਵਵਾਦੀ ਸਿਧਾਂਤ ਦੇ ਆਧਾਰ ਤੇ ਲੋਕਾਂ ਨੂੰ ਬਰਾਬਰ ਸਮਝ ਕੇ ਲੋਕਾਂ ਦੇ ਹੱਕਾਂ ਦੀ ਰਖਵਾਲੀ ਕਰਕੇ ਲੋਕ ਰਾਜ ਦੀ ਆਤਮਾ ਨੂੰ ਸਜੀਵ ਕਰਕੇ ਵਾਸਤਵਿਕ ਲੋਕਤੰਤਰੀ ਵਿਵਸਥਾ ਦੀ ਸਥਾਪਨਾ ਕੀਤੀ ਜਾ ਸਕਦੀ ਹੈ।

### (v) ਵਿਸ਼ਵ ਅਸ਼ਾਂਤੀ ਦੀ ਸੱਮਸਿਆ :

ਅਜੋਕੇ ਯੁਗ ਵਿੱਚ ਵਿਸ਼ਵ ਅਸ਼ਾਂਤੀ ਦੀ ਸੱਮਸਿਆ ਗੰਭੀਰ ਰੂਪ ਧਾਰਨ

ਕਰ ਚੁੱਕੀ ਹੈ। ਸਾਰੇ ਵਿਸ਼ਵ ਵਿੱਚ ਰਗੜੇ ਤੇ ਝਗੜੇ ਹਨ। ਕਿਤੇ ਆਪਸੀ ਸਰਹਦਾਂ ਦੇ ਝਗੜੇ, ਕਿਤੇ ਧਰਮ, ਕਿਤੇ ਭਾਸ਼ਾ ਤੇ ਸਭਿਆਚਾਰਕ ਵਖੇਵਿਆਂ ਦੇ ਝਗੜੇ ਹਨ। ਸੋਵੀਅਤ ਰੂਸ ਦੀ ਯੂਨੀਅਨ ਦੇ ਟੁੱਟਣ ਕਾਰਨ ਸੰਸਾਰ ਵਿੱਚ ਅਮੇਰਿਕਾ ਦੀ ਸਰਦਾਰੀ ਕਾਇਮ ਹੋ ਗਈ ਹੈ ਅਤੇ ਸਰਮਾਏਦਾਰੀ ਨਿਜ਼ਾਮ ਲਈ ਰਾਹ ਪੱਧਰਾ ਹੋ ਗਿਆ ਹੈ। ਇਸ ਦੇ ਨਾਲ ਰਾਜਨੀਤਿਕ ਵਿਰੋਧਾਂ, ਜੰਗਾਂ ਤੇ ਆਪਸੀ ਤਣਾਉਂ ਕਾਰਨ ਸਮਾਜਿਕ ਅਸ਼ਾਂਤੀ, ਨੈਤਿਕ ਪਲਾਇਨ, ਆਪਸੀ ਬੇਵਿਸ਼ਵਾਸ਼ੀ ਦਾ ਦੌਰ ਬਣਿਆ ਹੋਇਆਂ ਹੈ। ਇਉਂ ਜਾਪਦਾ ਹੈ ਕਿ ਮਨੁੱਖ ਜਾਤੀ ਫਿਰ ਕਬੀਲਾਵਾਦ, ਤਾਨਾਸ਼ਾਹੀ ਤੇ ਜੰਗਲੀ ਸਭਿਆਚਾਰ ਵੱਲ ਵਧ ਰਹੀ ਹੈ। ਸਮੁੱਚੇ ਵਿਸ਼ਵ ਦੀ ਏਕਤਾ ਤੇ ਅਮਨ ਦੀ ਭਾਵਨਾ ਮੱਧਮ ਪੈ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਖ-ਵੱਖ ਜਾਤੀਆਂ ਤੇ ਲੋਕਾਂ ਦੇ ਹੱਕਾਂ ਦੀ ਕਦਰ ਕਰਨ ਦਾ ਸੰਦੇਸ਼ ਦਿੰਦੇ ਹਨ। ਇਸ ਗ੍ਰੰਥ ਦੀ ਸਿਖਿਆ ਕੁੱਲ ਸੰਸਾਰ ਦੀ ਸੂਖਮ ਤੇ ਅਸਥੂਲ ਅਨੇਕਤਾ ਨੂੰ ਰੱਬੀ ਏਕਤਾ ਤੇ ਵਿਸਥਾਰ ਦੇ ਰੂਪ ਵਿੱਚ ਦੱਸਣ ਵਾਲੀ ਹੈ। ਅਜੋਕੇ ਯੁਗ ਦੀ ਅਸ਼ਾਂਤੀ ਦੇ ਪ੍ਰਸੰਗ ਵਿੱਚ '**ਨ ਕੋਈ ਬੈਰੀ ਨਾਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ**' ਗੁਰਬਾਣੀ ਬਚਨ ਠੋਸ ਸੇਧ ਦੇ ਸਕਦੇ ਹਨ। ਗੁਰੂ ਨਾਨਕ ਦੇਵ ਜੀ ਦਾ ਬਚਨ '**ਮਨਿ ਜੀਤੈ ਜਗੁ ਜੀਤ**' ਦਾ ਉਪਦੇਸ਼ ਹਥਿਆਰਾਂ ਦੀ ਦੌੜ ਵਿੱਚ ਲੱਗੀ ਤੇ ਸਮੂਹਕ ਤਬਾਹੀ ਦੇ ਕੰਢੇ ਤੇ ਖੜੀ ਮਨੁੱਖਤਾ ਲਈ ਅਕਸੀਰ ਹੋ ਸਕਦਾ ਹੈ ਕਿਉਂਕਿ ਇਹ ਵਿਚਾਰ ਮਨੁੱਖੀ ਮਨਾਂ ਵਿੱਚ ਅਮਨ ਤੇ ਸ਼ਾਂਤੀ ਕਾਇਮ ਕਰ ਕੇ ਲੜਾਈ ਨੂੰ ਪੈਦਾ ਕਰਨ ਵਾਲੀ ਬਿਰਤੀ ਨੂੰ ਅੰਦਰੋਂ ਉਖੇੜਦਾ ਹੈ। ਗੁਰੂ ਤੇਗ ਬਹਾਦਰ ਜੀ ਦੇ ਬਚਨ ਕਿ '**ਨਾ ਡਰੋ ਤੇ ਨਾ ਡਰਾਉ**' ਅਥਵਾ ਆਪ ਜੀਓ ਤੇ ਲੋਕਾਂ ਨੂੰ ਜੀਣ ਦਿਉ, ਮਨੁੱਖ ਦੁਆਰਾ ਮਨੁੱਖ ਦੇ ਸ਼ੋਸ਼ਣ ਨੂੰ ਰੋਕਣ ਦਾ ਸਹੀ ਮਾਰਗ ਸਿਖਾ ਸਕਦੇ ਹਨ।

## (vi) ਨੈਤਿਕ ਕਦਰਾਂ ਕੀਮਤਾਂ ਦੇ ਨਿਘਾਰ ਦੀ ਸਮੱਸਿਆ :

ਅਜੋਕੇ ਯੁੱਗ ਵਿੱਚ ਨੈਤਿਕ ਕਦਰਾਂ-ਕੀਮਤਾਂ ਦਾ ਨਿਘਾਰ ਸਿੱਖਰ ਤੇ ਹੈ। ਅੱਜ ਦੇ ਦੌਰ ਵਿੱਚ ਈਮਾਨਦਾਰੀ, ਆਤਮ-ਗੌਰਵ ਤੇ ਮਾਨਵਤਾ ਦੇ ਗੁਣ ਘਟ ਰਹੇ ਹਨ। ਮਨੁੱਖ ਈਰਖਾ, ਨਫ਼ਰਤ ਤੇ ਸੁਆਰਥ ਦਾ ਸ਼ਿਕਾਰ ਹੈ ਅਤੇ ਉਸ ਦੇ ਆਚਰਣ ਵਿੱਚ ਨਿਮਰਤਾ ਨਹੀਂ ਅਤੇ ਸਹਿਨਸ਼ੀਲਤਾ ਦੀ ਥਾਂ ਹਉਮੈਂ ਤੇ ਆਪ ਹੁਦਰੇਪਨ ਦਾ ਬੋਲਬਾਲਾ ਹੈ। ਮਨੁੱਖ ਕੋਲ ਖਿਮਾਂ ਦੀ ਥਾਂ ਬਦਲੇ ਦੀ ਭਾਵਨਾ ਹੈ। ਪਰਾਏ ਧਨ ਦੀ ਲਾਲਸਾ ਹੈ, ਕਿਤੇ ਸੰਤੁਸ਼ਟੀ ਨਹੀਂ। ਮਨੁੱਖ ਵਿੱਚ ਅੱਖਾਂ ਦਾ ਸੰਜਮ ਨਹੀਂ, ਪਰਾਏ ਹੁਸਨ ਦੀ ਝਾਕ ਹੈ, ਮਾਨਵੀ ਹਿੱਤ ਨਹੀਂ, ਸਵੈ-ਹਿੱਤ ਹੈ, ਕੋਰਾ ਗਿਆਨ ਹੈ, ਕਿਸੇ ਚੰਗੇ ਵਿਚਾਰ ਉਤੇ ਅਮਲ

ਨਹੀਂ। ਗੁਰਮਤਿ ਦੇ 'ਸਚੁ ਅਚਾਰੁ', 'ਨਾਮ ਕਮਾਈ' ਤੇ 'ਕਿਰਤ 'ਤੇ ਨੇਕ ਕਮਾਈ' ਦੇ ਨਾਲ 'ਏਕਾ ਨਾਰੀ ਜਤੀ ਹੋਇ' ਦੇ ਵਿਚਾਰ ਤੇ ਅਸੂਲ ਮਾਨਵੀ ਨੈਤਿਕਤਾ ਅਤੇ ਸੰਜਮ ਦੇ ਮੁਲ ਨੂੰ ਪ੍ਰਵਾਨਿਤ ਕਰਕੇ ਇਸ ਰਸਾਤਲ ਤੋਂ ਉਬਾਰ ਦੇਣ ਦੇ ਸਮੱਰਥ ਹਨ।

**(vii) ਪੱਛਮੀ ਸਭਿਆਚਾਰ ਦਾ ਹਮਲਾ :**

ਪੱਛਮੀ ਸਭਿਆਚਾਰ ਤੇ ਬਦੇਸ਼ੀ ਟੀ.ਵੀ. ਚੈਨਲਾਂ ਦੇ ਹਮਲੇ ਨੇ ਸੈਕਸ, ਹਿੰਸਾਂ ਤੇ ਨਸ਼ਿਆਂ ਦੇ ਖੁਲ੍ਹੇ ਪ੍ਰਦਰਸ਼ਨ ਦੁਆਰਾ ਭਾਰਤੀ ਸਭਿਆਚਾਰ ਦੀਆਂ ਜੜ੍ਹਾਂ ਨੂੰ ਹਿਲਾ ਦਿੱਤਾ ਹੈ। ਨੌਜਵਾਨ ਪੀੜ੍ਹੀ ਚਮਕ-ਦਮਕ ਵਾਲੀ, ਫੋਕੇ ਵਿਖਾਵੇ ਵਾਲੀ ਪੱਛਮੀ ਸੰਸਕ੍ਰਿਤੀ ਦਾ ਸ਼ਿਕਾਰ ਹੋ ਰਹੀ ਹੈ। ਪੱਛਮ-ਪ੍ਰਸਤੀ ਦੇ ਪ੍ਰਭਾਵ ਹੇਠਾਂ ਲੋਕ ਖਪਤਕਾਰੀ ਤੇ ਉਪਭੋਗਤਾ ਸੰਸਕ੍ਰਿਤੀ ਨਾਲ ਜੁੜ ਕੇ ਪਦਾਰਥਕ ਵਸਤੂਆ ਦੀ ਪ੍ਰਾਪਤੀ ਤਕ ਜੀਵਨ ਮਨੋਰਥ ਨੂੰ ਸੀਮਿਤ ਕਰ ਰਹੇ ਹਨ। ਇਸ ਹੋੜ ਵਿੱਚ ਆਪਣੀ ਬੋਲੀ, ਪਹਿਰਾਵੇ ਤੇ ਰਹਿਣ-ਸਹਿਣ ਨੂੰ ਛਡਿਆ ਜਾ ਰਿਹਾ ਹੈ। ਗੁਰਬਾਣੀ ਆਪਣੇ ਸਭਿਆਚਾਰ, ਆਪਣੀ ਬੋਲੀ ਤੇ ਪਹਿਰਾਵੇ ਪ੍ਰਤਿ ਸੁਚੇਤ ਕਰਦਿਆਂ ਆਪਣੀ ਅੱਣਖ, ਸਵੈ-ਮਾਨ, ਆਤਮ ਵਿਸ਼ਵਾਸ਼ ਦੀ ਰੱਖਿਆ ਲਈ ਤਾਕੀਦ ਕਰਦੀ ਹੈ। ਇਸ ਸਿਖਿਆ ਨੂੰ ਅਮਲ ਵਿੱਚ ਲਿਆਉਣ ਨਾਲ ਪੱਛਮੀ ਸਭਿਆਚਾਰਕ ਹਮਲੇ ਦਾ ਟਾਕਰਾ ਕੀਤਾ ਜਾ ਸਕਦਾ ਹੈ।

**(viii) ਸਮਾਜਿਕ ਅਪਵਿੱਤਰਤਾ ਦੀ ਸੱਮਸਿਆ :**

ਅਜੋਕੇ ਯੁੱਗ ਵਿੱਚ ਸਮਾਜਿਕ ਰਿਸ਼ਤਿਆਂ ਦੀ ਅਪਵਿੱਤਰਤਾ ਦੀ ਸੱਮਸਿਆ ਗੰਭੀਰ ਰੂਪ ਧਾਰਨ ਕਰ ਚੁੱਕੀ ਹੈ। ਉੱਚ-ਇਖਲਾਕ ਤੇ ਨੈਤਿਕ ਕਦਰਾਂ ਦੀ ਘਾਟ ਕਾਰਨ ਲੋਕ ਜੀਵਨ ਵਿੱਚ ਰਿਸ਼ਵਤਖੋਰੀ, ਨਸ਼ਿਆਂ ਦੀ ਵਾਦੀ ਤੇ ਐਸ਼-ਪ੍ਰਸਤੀ ਵੱਧ ਗਈ ਹੈ। ਪਰਿਵਾਰਕ ਵਫ਼ਾਦਾਰੀ ਦੀ ਅਣਹੋਂਦ ਕਾਰਨ ਘਰੇਲੂ ਜੀਵਨ ਵਿੱਚ ਤ੍ਰੇੜਾਂ ਆ ਰਹੀਆਂ ਹਨ ਅਤੇ ਸਮਾਜ ਏਡਜ਼ ਵਰਗੀਆਂ ਭਿਆਨਕ ਲਾ-ਇਲਾਜ ਬੀਮਾਰਿਆਂ ਦਾ ਸ਼ਿਕਾਰ ਹੋ ਰਿਹਾ ਹੈ। ਗੁਰਬਾਣੀ ਦੀ ਰਹਿਤ ਮਰਯਾਦਾ ਜੀਵਨ ਦੀ ਪਵਿੱਤਰਤਾ ਲਈ ਅਕਸੀਰ ਹੈ। ਇਹ ਵਰਤਮਾਨ ਸਮਾਜ ਨੂੰ ਮਾਨਸਿਕ ਤੇ ਸਰੀਰਕ ਅਰੋਗਤਾ ਦੇ ਅਸੂਲ ਦੱਸਦਿਆਂ ਗੈਰ-ਕੁਦਰਤੀ ਤੇ ਗੈਰ- ਵਿਵਹਾਰਕ ਨਾਜਾਇਜ਼ ਸੰਬੰਧਾਂ ਦੀ ਨਿਖੇਧੀ ਕਰਦਿਆਂ ਘਰੇਲੂ ਜੀਵਨ ਵਿੱਚ ਪਵਿੱਤਰਤਾ ਬਣਾਈ ਰੱਖਣ ਲਈ ਵਚਨਬੱਧ ਕਰਦੀ ਹੈ। ਗੁਰਮਤਿ ਦੀ ਨਸ਼ਿਆਂ ਤੇ ਨਸ਼ੀਲੇ ਮਾਦਕ ਪਦਾਰਥਾਂ ਤੋਂ ਪਰਹੇਜ਼ ਦੀ ਸਿਖਿਆ ਸੰਤੁਲਿਤ ਸਮਾਜਿਕ ਜੀਵਨ ਦਾ ਰਾਹ ਪੱਧਰਾ ਕਰਨ ਵਾਲੀ ਹੈ।

**(ix) ਧਾਰਮਿਕ ਕਰਮ ਕਾਂਡ ਦੀ ਸੱਮਸਿਆ :**

ਅਜੋਕੇ ਯੁੱਗ ਵਿੱਚ ਧਰਮ ਦੇ ਖੇਤਰ ਵਿੱਚ ਕਰਮ ਕਾਂਡ ਪ੍ਰਧਾਨ ਹੋ

ਰਿਹਾ ਹੈ। ਧਰਮ ਆਪਣੇ ਉਦੇਸ਼ ਤੋਂ ਕਟ ਕੇ ਕੁਝ ਨਿਸ਼ਚਿਤ ਰੀਤੀਆਂ ਵਿੱਚ ਸਿਮਟ ਕੇ ਰਹਿ ਗਿਆ ਹੈ। ਇਸ ਸਥਿਤੀ ਵਿੱਚ ਕਰਮਕਾਂਡ ਅਰਥਾਂ ਤੋਂ ਟੁੱਟ ਕੇ ਸਮਾਜਿਕ ਤੇ ਧਾਰਮਿਕ ਕੱਟੜਵਾਦ ਦਾ ਰੂਪ ਲੈ ਰਹੇ ਹਨ। ਇਸ ਪ੍ਰਵਿਰਤੀ ਦਾ ਸ਼ਿਕਾਰ ਹੋ ਕੇ ਧਾਰਮਿਕ ਉਤੇਜਨਾ ਵਿੱਚ ਲੋਕ ਕਰਮਕਾਂਡੀ ਧਾਰਮਿਕ ਨਿਸ਼ਚੈ ਤੇ ਟੇਕ ਰਖਦਿਆਂ ਖੂਨੀ ਸੰਘਰਸ਼ਾਂ ਵਿੱਚ ਪ੍ਰਵੇਸ਼ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦੇ ਅਤੇ ਘਿਨਾਉਣੇ ਗੁਨਾਹ ਕਰਨ ਤੱਕ ਵੀ ਰੁਚਿਤ ਹੋ ਜਾਂਦੇ ਹਨ। ਗੁਰਬਾਣੀ ਧਰਮ ਕਰਮ ਦੀ ਵਿਗਿਆਨਕ ਪੜਤਾਲ ਕਰਨ ਦੀ ਪ੍ਰਵਿਰਤੀ ਨੂੰ ਉਤਸਾਹਿਤ ਕਰਦਿਆਂ ਫੋਕੇ ਕਰਮ ਕਾਂਡ ਤੇ ਧਾਰਮਿਕ ਕੱਟੜਵਾਦ ਦਾ ਡੱਟ ਕੇ ਖੰਡਨ ਕਰਦੀ ਰਹੀ ਹੈ। ਗੁਰਬਾਣੀ ਵਿੱਚ ਕੋਈ ਭੁਲੇਖਾ ਨਹੀਂ ਰਹਿਣ ਦਿੱਤਾ ਗਿਆ ਕਿ ਪੁੰਨੀ ਪਾਪੀ ਬਣਾਉਣ ਵਾਲੇ ਕਿਸੇ ਵਿਅਕਤੀ ਦੇ ਕਰਮ ਹੀ ਹਨ, ਕਰਮ ਕਾਂਡ ਨਹੀਂ ਅਤੇ ਇਸ ਦੇ ਨਾਲ ਮਨੁੱਖ ਅੰਦਰ ਪਾਰਸ-ਰੂਪ ਬੁੱਧ ਬਿਬੇਕ ਹੈ, ਜਿਸ ਦੀ ਸੂਝ ਵਿੱਚ ਇਨਸਾਨ ਧਾਰਮਿਕ ਭੁਲੇਖਿਆਂ ਤੋਂ ਬਚ ਕੇ ਵਿਅਰਥ ਕਰਮਕਾਂਡਾਂ ਅਤੇ ਕੱਟੜਵਾਦ ਦੇ ਕਲੰਕ ਤੋਂ ਬਚ ਸਕਦਾ ਹੈ। ਗੁਰਬਾਣੀ ਦੀ ਇਹ ਧਾਰਣਾ ਧਾਰਮਿਕ ਕਰਮ ਕਾਂਡ ਤੇ ਕੱਟੜਵਾਦ ਦੀ ਰੁਚੀ ਨੂੰ ਸਹੀ ਰਾਹ ਪਾ ਸਕਦੀ ਹੈ।

### (x) ਸਮੂਹ ਧਰਮਾਂ ਨੂੰ ਪ੍ਰਫੁਲਤ ਕਰਨ ਦੀ ਸੱਮਸਿਆ :

ਅਜੋਕੇ ਯੁੱਗ ਵਿੱਚ ਸਭ ਧਰਮਾਂ ਨੂੰ ਪ੍ਰਫੁੱਲਤ ਕਰਨ ਦੀ ਧਾਰਣਾ ਪ੍ਰਵਾਨ ਚੜ੍ਹ ਰਹੀ ਹੈ। ਧਾਰਮਿਕ ਹਿੰਸਾ ਤੇ ਜੱਬਰੀ ਧਰਮ ਬਦਲੀ ਦਾ ਡੱਟਵਾਂ ਵਿਰੋਧ ਹੋ ਰਿਹਾ ਹੈ। ਆਪਣੇ ਧਰਮ ਦਾ ਪਿਆਰ ਤੇ ਸਤਿਕਾਰ ਉਸਾਰੂ ਰੁਚੀ ਹੈ, ਪਰ ਹੋਰਨਾਂ ਧਰਮਾਂ ਦੇ ਸਿਧਾਂਤਾਂ ਤੇ ਪਰੰਪਰਾਵਾਂ ਪ੍ਰਤਿ ਅਨਾਦਰ ਮਨੁੱਖਤਾ ਵਿਰੁੱਧ ਜ਼ੁਰਮ ਹੈ ਜਿਸ ਦੀ ਪ੍ਰਵਿਰਤੀ ਹੁਣ ਦੇ ਸਮੇਂ ਫੈਲ ਰਹੀ ਹੈ। ਅਜਿਹੀ ਸਥਿਤੀ ਵਿੱਚ ਗੁਰਬਾਣੀ ਦਾ ਬਹੁ-ਧਰਮੀ ਸਮਾਜਿਕ ਸਰੂਪ ਵਾਲਾ ਆਦਰਸ਼ ਮਾਰਗ-ਪ੍ਰਦਰਸ਼ਨ ਕਰ ਸਕਦਾ ਹੈ। ਗੁਰੂ ਅਰਜਨ ਦੇਵ ਜੀ ਅਨੁਸਾਰ ਵੱਖ-ਵੱਖ ਕੌਮਾਂ, ਵੱਖ-ਵੱਖ ਧਰਮਾਂ, ਵੱਖ-ਵੱਖ ਧਾਰਮਿਕ ਪੂਜਾ ਵਿਧੀਆਂ ਤੇ ਧਾਰਨਾਵਾਂ ਵਿੱਚ ਮਿਲਦੀ ਅਨੇਕਤਾ ਪ੍ਰਭੂ ਹੁਕਮ ਦਾ ਚਮਤਕਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਂ ਸੰਕਲਨਾ, ਜਿਸ ਵਿੱਚ ਸਭ ਧਰਮਾਂ ਦਾ ਸਤਿਕਾਰ ਕੀਤਾ ਗਿਆ ਹੈ, ਹੀ ਇਸ ਆਦਰਸ਼ ਨੂੰ ਸਾਕਾਰ ਕਰਨ ਦੀ ਵਿਧੀ ਸਮਝਾ ਰਹੀ ਹੈ।

### (xi) ਮਨੁੱਖੀ ਗੌਰਵ ਬਹਾਲ ਕਰਨ ਦੀ ਸੱਮਸਿਆ :

ਸਮੂਹ ਧਰਮਾਂ ਦਾ ਸਤਿਕਾਰ ਤੇ ਮਾਨ ਸਨਮਾਨ ਕਰਨ ਨਾਲ ਹੀ ਸਮੂਹ ਮਨੁੱਖ ਜਾਤੀ ਦੀ ਸੁੱਰਖਿਆ ਤੇ ਸਦੀਵੀ ਅਮਨ ਤੇ ਮਨੁੱਖੀ ਗੌਰਵ ਬਹਾਲ ਹੋ ਸਕਦਾ ਹੈ। ਪਰ ਅਜੋਕੇ ਯੁੱਗ ਵਿੱਚ ਸਭ ਧਰਮਾਂ ਦੇ ਸਤਿਕਾਰ ਦੀ ਗੱਲ

ਉਛਾਲੀ ਜ਼ਰੂਰ ਜਾ ਰਹੀ ਹੈ, ਪਰ ਇਸ ਅਸੂਲ ਉਤੇ ਅਮਲ ਨਹੀਂ ਹੋ ਰਿਹਾ। ਧਰਮ ਤੇ ਧਰਮਾਂ ਦੇ ਸਤਿਕਾਰ ਤੋਂ ਟੁੱਟ ਕੇ ਹੀ ਅਜੋਕੀ ਮਨੁੱਖੀ ਜ਼ਿੰਦਗੀ ਪ੍ਰਮਾਣੂ ਬੰਬਾਂ ਤੇ ਮੀਜ਼ਾਇਲਾਂ ਦੇ ਸਹਿਮ ਹੇਠ ਲਿਆਂਦੀ ਗਈ ਹੈ। ਧਾਰਮਿਕ ਮੁਲਾਂ ਨੂੰ ਦਰਕਿਨਾਰ ਕਰਕੇ ਰਾਜਨੀਤਿਕ ਮਨੋਰਥਾਂ ਲਈ ਰਾਜਨੀਤਿਕ ਆਗੂ ਲੋਕਾਂ ਦਾ ਘਾਣ ਕਰ ਰਹੇ ਹਨ ਅਤੇ ਲੋਕਾਂ ਦੀਆਂ ਲਾਸ਼ਾਂ ਦੀ ਗਿਣਤੀ ਦੇ ਆਧਾਰ ਤੇ ਆਪਣੀ ਸ਼ਕਤੀ ਸੰਗਠਿਤ ਕਰ ਰਹੇ ਹਨ। ਕੌਮੀ ਭਾਵਾਂ ਅਧੀਨ ਨਿਜੀ ਲਾਭਾਂ ਖਾਤਿਰ ਕਮਜ਼ੋਰ ਦੇਸ਼ਾਂ ਤੇ ਕਬਜ਼ੇ ਕਰਨ, ਆਰਥਿਕ ਵਸੀਲਿਆਂ ਦੀ ਲੁੱਟ ਮਚਾਉਣ, ਮੁਲਕਗੀਰੀ ਦੀ ਹਵਸ ਵਿੱਚ ਜੰਗਾਂ ਕਰ ਕੇ ਮਨੁੱਖਤਾ ਦਾ ਨਾਸ ਕਰ ਰਹੇ ਹਨ। ਇਸ ਭਿਆਨਕ ਤੇ ਕਰੂਰ ਸਥਿਤੀ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਨਵਤਾ ਦੇ ਸੰਤੁਲਿਤ ਵਿਕਾਸ, ਬੇਰੋਕ ਸੁਤੰਤਰਤਾ ਤੇ ਨਿਰੰਤਰ ਨਿਰਭੈਤਾ ਵਾਲੇ ਵਾਤਾਵਰਣ ਦੀ ਉਸਾਰੀ ਲਈ 'ਹਲੇਮੀ ਰਾਜ' ਤੇ 'ਬੇਗਮਪੁਰੇ' ਵਾਲੇ ਸੰਕਲਪ ਰਾਹ ਦਿਸੇਰੇ ਹੋ ਸਕਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਹੈ ਕਿ ਇਹ ਸਮੂਹ ਮਾਨਵੀ ਸੱਮਸਿਆਵਾਂ ਦਾ ਹੱਲ ਪੇਸ਼ ਕਰਨ ਦੇ ਸਮੱਰਥ ਹਨ। ਇਸ ਗ੍ਰੰਥ ਦੇ ਸਿਧਾਂਤ ਸਰਬ ਸਾਂਝੀ ਮਨੁੱਖਤਾ ਦਾ ਨੀਂਹ-ਪੱਥਰ ਹਨ ਕਿਉਂਕਿ ਇਨ੍ਹਾਂ ਵਿੱਚ ਧਰਮ, ਜਾਤ, ਵਰਣ, ਦੇਸ਼, ਸਭਿਅਤਾ ਦੇ ਆਧਾਰ ਤੇ ਕੋਈ ਵਿਤਕਰਾ ਨਹੀਂ।

## (ਅ) ਅਜੋਕੇ ਯੁੱਗ ਦੀਆਂ ਸਿੱਖੀ ਦੀਆਂ ਸੱਮਸਿਆਵਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ:

ਅਜੋਕੇ ਯੁੱਗ ਵਿੱਚ 'ਸਿੱਖੀ' ਵੀ ਅਨੇਕ ਸੱਮਸਿਆਵਾਂ ਨਾਲ ਘਿਰੀ ਪਈ ਹੈ। ਸਿੱਖ ਪੰਥ ਦੀ ਨੌਜਵਾਨ ਪੀੜ੍ਹੀ ਆਪਣੇ ਮੁੱਢਲੇ ਅਥਵਾ ਬੁਨਿਆਦੀ ਸਰੂਪ, ਪ੍ਰਕਿਰਤੀ ਅਤੇ ਵਿਸ਼ੇਸ਼ਤਾਵਾਂ ਤੋਂ ਥਿੜਕ ਰਹੀ ਹੈ। ਹੁਣ ਦੀ ਸਥਿਤੀ ਵਿੱਚ ਸਿੱਖੀ ਨੂੰ ਕਈ ਪ੍ਰਕਾਰ ਦੀਆਂ ਵੰਗਾਰਾਂ ਤੇ ਸੰਕਟਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

### (i) ਸਿੱਖ ਸਰੂਪ ਦੀ ਪਛਾਣ ਦੀ ਕਾਇਮੀ ਦਾ ਸੰਕਟ :

ਹੁਣ ਸਿੱਖੀ ਦਾ ਸਭ ਤੋਂ ਵੱਡਾ ਸੰਕਟ ਸਿੱਖ ਦੇ ਸਰੂਪ ਦੀ ਪਛਾਣ ਦਾ ਸੰਕਟ ਹੈ। ਨਵੀਂ ਪੀੜ੍ਹੀ ਗੁਰਬਾਣੀ ਤੇ ਆਪਣੇ ਵਿਰਸੇ ਦੀ ਸੂਝ ਦੀ ਅਣਹੋਂਦ ਵਿੱਚ ਫੋਕੀ ਆਧੁਨਿਕਤਾ ਦੇ ਭਰਮ ਵਿੱਚ, ਆਜ਼ਾਦ ਖਿਆਲੀ ਦੇ ਰੌ ਤਹਿਤ, ਸਿੱਖ ਦੀ ਹੋਂਦ ਤੇ ਹਸਤੀ ਦੀ ਲਖਾਇਕ ਸਿੱਖ ਰਹਿਤ ਮਰਯਾਦਾ ਤੋਂ ਮੂੰਹ ਮੋੜ ਕੇ ਕੇਸਾਂ ਨੂੰ ਤਿਲਾਂਜਲੀ ਦੇ ਰਹੀ ਹੈ। ਪਦਾਰਥਕ ਖੁਸ਼ਹਾਲੀ ਦੀ ਦੌੜ ਵਿੱਚ, ਲੋਕ ਅਮੀਰ ਬਣਨ ਲਈ ਬਿਦੇਸ਼ ਜਾਣ ਵਾਸਤੇ ਤੇ ਉਥੋਂ ਦੇ ਸਮਾਜ

ਵਿੱਚ ਪ੍ਰਵਾਨ ਹੋਣ ਲਈ ਪਤਿਤਪੁਣੇ ਦਾ ਸ਼ਿਕਾਰ ਹੋ ਰਹੇ ਹਨ। ਨੌਜਵਾਨਾਂ ਨੂੰ ਇਹ ਸਮਝਾਉਣ ਦੀ ਲੋੜ ਹੈ ਕਿ ਆਰਥਿਕ ਤੇ ਸਮਾਜਿਕ ਸਵੀਕਾਰਤਾ ਦੀ ਹੋੜ ਤੇ ਦੌੜ ਮ੍ਰਿਗਤ੍ਰਿਸ਼ਨਾ ਵਾਲੀ ਵਿਅਰਥ ਭਾਲ ਦੇ ਸਮਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼ ਆਰਥਿਕ ਖੁਸ਼ਹਾਲੀ ਤੇ ਵਿਕਾਸ ਦੇ ਵਿਰੁੱਧ ਨਹੀ, ਪਰ ਆਪਣੀ ਅਣਖ, ਸਵੈ-ਮਾਣ ਤੇ ਪਛਾਣ ਗੁਆ ਕੇ ਅਤੇ ਧਾਰਮਿਕ ਤੇ ਸਭਿਆਚਾਰਕ ਗੁਲਾਮੀ ਸਵੀਕਾਰਨੀ ਵੀ ਨਿੱਲਜਤਾ ਹੈ। ਇਸ ਸਿਖਿਆ ਨੂੰ ਅਮਲੀ ਰੂਪ ਵਿੱਚ ਦ੍ਰਿੜ ਕਰਾਉਣ ਨਾਲ ਹੀ ਇਸ ਵਬਾ ਦਾ ਟਾਕਰਾ ਕੀਤਾ ਜਾ ਸਕਦਾ ਹੈ।

### (ii) ਅਲਹਿਦਗੀ ਤੇ ਧਾਰਮਿਕ ਕੱਟੜਵਾਦ ਦੀ ਸੱਮਸਿਆ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਹੀ ਸਿਖਿਆ ਤੋਂ ਦੁਰੇਡੇ ਜਾ ਕੇ ਸਿੱਖ ਧਾਰਮਿਕ ਵਰਗਾਂ ਵੱਲੋਂ ਕੱਟੜਵਾਦੀ ਪ੍ਰਵਿਰਤੀ ਅਧੀਨ ਸਿੱਖਾਂ ਉਤੇ ਕਈ ਪਾਬੰਦੀਆਂ ਥੋਪੀਆਂ ਜਾ ਰਹੀਆਂ ਹਨ, ਜਿਸ ਕਾਰਨ ਭਾਰਤੀਆਂ ਦੇ ਕਈ ਵਰਗ ਸਿੱਖਾਂ ਤੋਂ ਦੂਰੀ ਰੱਖਣ ਲਗ ਪਏ ਹਨ। ਇਸ ਦੇ ਨਾਲ ਸਿੱਖਾਂ ਵਿੱਚ ਜੱਟ ਤੇ ਗੈਰ-ਜੱਟ ਦਾ ਭਿੰਨ-ਭੇਦ, ਮਜ਼੍ਹਬੀ ਤੇ ਰਾਮਦਾਸੀਆਂ ਸਿੱਖਾਂ ਨਾਲ ਵਿਤਕਰੇ, ਅੰਤਰ-ਜਾਤੀ ਵਿਆਹ ਦੀਆਂ ਰੋਕਾਂ ਆਦਿ ਅਲਹਿਦਗੀ ਦੀ ਪ੍ਰਵਿਰਤੀ ਪੈਦਾ ਕਰ ਰਹੀਆਂ ਹਨ। ਗੁਰਬਾਣੀ ਦੇ ਸਰਬ-ਸਾਂਝ ਤੇ ਸਰਬ-ਵਿਆਪਕਤਾ ਤੇ ਮਾਨਵਤਾਵਾਦੀ ਸਿੱਧਾਂਤਾਂ ਦੀ ਪੁਨਰ-ਦ੍ਰਿੜ੍ਹਤਾ ਨਾਲ ਇਨ੍ਹਾਂ ਕੁਰੀਤੀਆਂ ਤੋਂ ਬਚਿਆ ਜਾ ਸਕਦਾ ਹੈ।

### (iii) ਸਿੱਖਾਂ ਵਿੱਚ ਸ਼ਰਾਬ ਤੇ ਹੋਰ ਨਸ਼ਿਆ ਦੀ ਪ੍ਰਵਿਰਤੀ ਦਾ ਵੱਧ ਜਾਣਾ :

ਸਿੱਖਾਂ ਵਿੱਚ ਗੁਰਬਾਣੀ ਦੀ ਸਿਖਿਆ ਵਿਸਾਰ ਕੇ ਅਮੀਰੀ ਦੇ ਕਥਿਤ ਮਿਆਰਾਂ ਤੇ ਐਸ਼-ਪ੍ਰਸਤੀ ਦੀ ਰੁਚੀ ਅਧੀਨ ਸ਼ਰਾਬ ਤੇ ਹੋਰ ਨਸ਼ਿਆਂ ਦੀ ਜ਼ਿਆਦਾ ਵਰਤੋਂ ਕਾਰਨ ਸਿੱਖੀ ਦੀ ਪਛਾਣ ਸ਼ਰਾਬ ਪੀਣ ਵਾਲੀ ਤੇ ਨਸ਼ਈ ਕੌਮ ਵਾਲੀ ਹੋਣ ਲੱਗ ਪਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਹਰ ਤਰ੍ਹਾਂ ਦੇ ਨਸ਼ਿਆਂ, ਫੋਕਟ ਵਿਖਾਵੇ ਤੇ ਐਸ਼ੋ ਇਸ਼ਰਤ ਨੂੰ ਨਕਾਰਦੀ ਹੈ। ਇਹ ਸਾਦਾ, ਸਹਿਜ ਅਤੇ ਸੰਜਮੀ ਜੀਵਨ ਜੀਉਣ ਦਾ ਆਦਰਸ਼ ਪ੍ਰਗਟਾਉਂਦੀ ਹੈ, ਜਿਸ ਨੂੰ ਪੁਨਰ-ਰੂਪ ਵਿੱਚ ਅਪਨਾਉਣ ਦੀ ਲੋੜ ਹੈ।

### (iv) ਗੁਰੂ ਡੰਮ ਦੀ ਸੱਮਸਿਆ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਇਕ ਨਿਰੰਕਾਰ ਨਾਲ ਜੋੜਨ ਵਾਲੀ ਹੈ ਅਤੇ ਉੱਚ-ਜੀਵਨ ਵਾਲੇ ਗੁਰਸਿੱਖ ਬ੍ਰਹਮ ਗਿਆਨੀ ਤੇ ਮਹਾਂਪੁਰਸ਼ ਏਕੰਕਾਰ ਦੇ ਸਿਧਾਂਤ ਨੂੰ ਦ੍ਰਿੜ੍ਹ ਕਰਾਉਂਦੇ ਰਹੇ ਹਨ, ਪਰ ਹੁਣ ਦੇ ਸਮੇਂ ਵਿੱਚ

ਕਈ ਸਾਧ-ਸੰਤ ਸਿੱਖ ਸੰਗਤਾਂ ਨੂੰ ਗੁਰਮਤਿ ਨਾਲੋਂ ਤੋੜ ਕੇ ਆਪਣੇ ਆਪ ਨੂੰ ਗੁਰੂ ਜਣਾ ਕੇ, ਗੁਰੂ ਡੰਮ ਨੂੰ ਵਧਾ ਰਹੇ ਹਨ। ਇਸ ਸੱਮਸਿਆ ਦਾ ਟਾਕਰਾ '੧ਓ' ਦਾ ਵਿਸ਼ਵਾਸ਼ ਹੀ ਹੈ।

## (v) ਸਿੱਖ ਸੰਸਥਾਵਾਂ ਦਾ ਪਤਨ :

ਗੁਰਬਾਣੀ ਦੇ ਆਦਰਸ਼ਾਂ ਤੋਂ ਥਿੜਕਣ ਕਾਰਨ ਸਿੱਖ ਸੰਸਥਾਵਾਂ ਪਤਨ ਦਾ ਸ਼ਿਕਾਰ ਹੋ ਰਹੀਆਂ ਹਨ। ਸਿੱਖ ਗੁਰਦੁਆਰਿਆਂ ਦੇ ਪ੍ਰਬੰਧ ਤੇ ਹੋਰ ਸੰਸਥਾਵਾਂ ਦੇ ਪ੍ਰਬੰਧ ਲਈ ਚੋਣ ਪ੍ਰਣਾਲੀ ਵਿੱਚ ਸ਼ਕਤੀ ਤੇ ਭ੍ਰਿਸ਼ਟ ਅਮਲ ਪ੍ਰਭਾਵੀ ਹੋ ਗਿਆ ਹੈ ਕਿਉਂਕਿ ਗੁਰਬਾਣੀ ਵਿੱਚ ਦਰਸਾਏ ਸਟੀਕ ਸਿਧਾਂਤ **'ਪੰਚ ਪਰਵਾਣ ਪੰਚ ਪਰਧਾਨੁ'** ਨੂੰ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ ਹੈ। ਅਜਿਹੀ ਹਾਲਤ ਵਿੱਚ ਸ਼ਕਤੀਸ਼ਾਲੀ ਸਿੱਖ ਸੰਸਥਾਵਾਂ ਟੁੱਟ ਕੇ ਨਿਜੀ ਧੜੇ ਬੰਦੀਆਂ ਵਿੱਚ ਬਦਲ ਰਹੀਆਂ ਹਨ। **'ਪੰਜ ਪਰਵਾਣ ਪੰਜ ਪਰਧਾਨੁ'** ਦੇ ਸਿਧਾਂਤ ਨੂੰ ਅਮਲੀ ਰੂਪ ਦੇ ਕੇ ਸਭ ਸੰਸਥਾਵਾਂ ਵਿੱਚ ਐਸਾ ਪ੍ਰਬੰਧ ਸਥਾਪਿਤ ਕਰਨ ਦੀ ਲੋੜ ਹੈ ਤਾਂ ਜੋ ਸੱਚੇ, ਸੁੱਚੇ ਅਤੇ ਸਰਬ ਪ੍ਰਵਾਨ ਪ੍ਰਬੰਧਕ ਜੋ ਆਪਣੇ ਆਪ ਨੂੰ ਸੇਵਾਦਾਰ ਸਮਝਣ, ਸਥਾਪਿਤ ਹੋ ਸਕਣ। ਸਿੱਖ ਹੁਣ ਬਹੁ-ਰਾਜੀ ਤੇ ਬਹੁ-ਦੇਸ਼ੀ ਕੌਮ ਹੈ। ਇਸ ਲਈ ਪੰਜ ਪਰਵਾਣੀ ਸਿਧਾਂਤ ਦਾ ਅਨੁਸਾਰੀ ਹੋ ਕੇ ਸਰਬਤ ਖਾਲਸਾ ਵਰਗੀ ਸਿੱਖ ਪੰਥ ਦੀ ਗੁਰੂ ਹਸਤੀ ਨੂੰ ਸਮੂਹਕ ਸੂਝ ਦੁਆਰਾ ਪੁਨਰ-ਸਥਾਪਿਤ ਕਰਕੇ ਸਿੱਖੀ ਦੇ ਪਤਨ ਨੂੰ ਠਲ੍ਹ ਪਾਈ ਜਾ ਸਕਦੀ ਹੈ।

ਇਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਸਿੱਖੀ ਦੀਆਂ ਸਭ ਚੁਣੌਤੀਆਂ ਦਾ ਸਮੁੱਚੇ ਰੂਪ ਵਿੱਚ ਹੱਲ ਪੇਸ਼ ਕਰਨ ਲਈ ਪੂਰੀ ਤਰ੍ਹਾਂ ਪ੍ਰਾਸੰਗਿਕ ਹੈ। ਲੋੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜੀਵਨ ਸਿਧਾਂਤਾ ਦੀ ਪੂਰਨ ਜਾਣਕਾਰੀ, ਸੰਗਤ ਦੇ ਉਸਾਰੂ ਵਾਤਾਵਰਣ ਦੀ ਸੰਭਾਲ, ਗੁਰਮਤਿ ਸਿਧਾਂਤਾਂ ਦੀ ਆਦਰਸ਼ਕ ਕੀਮਤ ਪ੍ਰਣਾਲੀ ਵਜੋਂ ਵਿਆਖਿਆ, ਕਠੋਰ ਹਕੀਕਤਾਂ ਦਾ ਸਾਹਮਣਾ ਕਰਨ ਲਈ ਸੱਚੇ ਆਚਰਨ ਦੀ ਲੋੜ ਤੇ ਜ਼ੋਰ ਅਤੇ ਗੁਰਮਤਿ ਦੇ ਮਾਨਵਵਾਦੀ ਸਿਧਾਂਤਾਂ ਨੂੰ ਦ੍ਰਿੜ੍ਹ ਕਰਾਉਣ ਦੀ ਹੈ।

ਸਿੱਖੀ ਦੀ ਫੌਰੀ ਲੋੜ ਆਪਣੀਆਂ ਅੰਦਰਲੀਆਂ ਕਮਜ਼ੋਰੀਆਂ ਨੂੰ ਦੂਰ ਕਰਨ, ਗੁਰਮਤਿ ਸਿਧਾਂਤਾਂ ਤੇ ਪਹਿਰਾ ਦੇਣਾ ਤੇ ਇਨ੍ਹਾਂ ਦਾ ਪ੍ਰਚਾਰ ਤੇ ਪ੍ਰਸਾਰ ਅਤੇ ਇਨ੍ਹਾਂ ਉਤੇ ਪੂਰਾ ਅਮਲ ਹੈ।

## ਸਾਰ :

ਅਖੀਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਜੀਵਨ ਸਿਖਿਆਵਾਂ ਦੇ ਮਹੱਤਵ ਨੂੰ ਉਜਾਗਰ ਕਰਨ ਵਾਲੇ ਵਿਸ਼ਵ ਪ੍ਰਸਿੱਧ ਵਿਦਵਾਨ ਡਾ. ਜੇ. ਸੀ. ਆਰਚਰ ਦੇ ਸ਼ਬਦਾਂ ਨੂੰ ਯਾਦ ਕਰਨਾ ਅਤਿ ਪ੍ਰਾਸੰਗਿਕ ਹੈ, ਜਿਨ੍ਹਾਂ ਲਿਖਿਆ ਹੈ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਧਰਮ ਇਕ ਵਿਸ਼ਵਾਰਥੀ ਅਤੇ ਕਿਰਿਆਤਮ ਧਰਮ ਹੈ .... ਸਮੂਹ ਸੰਸਾਰ ਨੂੰ ਇਸ ਦੀ ਸ਼ਾਂਤੀ ਤੇ ਪ੍ਰੀਤ ਦੀ ਧਾਰਨੀ ਸਿਖਿਆ ਤੇ ਸੰਦੇਸ਼ ਦੀ ਹੁਣ ਬੜੀ ਲੋੜ ਹੈ।" ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਹ ਗ੍ਰੰਥ ਸਿੱਖ ਮੱਤ ਦਾ ਪਰਮ ਪੂਜ ਗੁਰੂ-ਰੂਪ ਇਸ਼ਟ ਗ੍ਰੰਥ ਹੈ, ਪਰ ਇਸ ਦੀ ਸਿਖਿਆ ਸਰਬ ਸਮੇਂ ਲਈ ਸੰਸਾਰ ਦੇ ਹਰੇਕ ਮਨੁੱਖ ਨੂੰ ਜੀਵਨ ਮਾਰਗ ਦੀ ਸਰਬ-ਪੱਖੀ ਜੀਵਨ-ਜਾਚ ਬੜੇ ਸਰਲ ਢੰਗ ਨਾਲ ਦਰਸਾਉਣ ਦੇ ਸਮਰੱਥ ਹੈ। ਇਸ ਪਾਵਨ ਗ੍ਰੰਥ ਦੀ ਸਿਖਿਆ ਵਿੱਚ ਜੋਰ ਇਸ ਗੱਲ ਉਤੇ ਹੀ ਹੈ ਕਿ ਇਕ ਵਿਅਕਤੀ ਪ੍ਰਭੂ ਦੇ ਸਿਮਰਨ, ਸਤਿਗੁਰ ਲਈ ਸਮਰਪਨ ਦੀ ਬਖ਼ਸ਼ਿਸ਼ ਸਦਕਾ ਮਨੁੱਖਤਾ ਲਈ ਪਿਆਰ, ਸੇਵਾ ਤੇ ਕੁਰਬਾਨੀ ਦੀ ਭਾਵਨਾ ਦੇ ਨਾਲ ਸਰਸ਼ਾਰ ਹੋਕੇ, ਜੀਵਨ ਵਿੱਚ ਵਿਕਾਸ ਕਰਦਿਆਂ ਕਿਵੇਂ ਸੁਖੀ ਹੋ ਸਕਦਾ ਹੈ ਅਤੇ ਚੰਗਾ ਮਨੁੱਖ ਭਾਵ ਆਦਰਸ਼ਕ ਮਨੁੱਖ ਬਣ ਕੇ ਆਪ ਉਨੱਤ ਹੋ ਕੇ ਮਨੁੱਖੀ ਸਮਾਜ ਅਤੇ ਸੰਸਾਰ ਨੂੰ ਉਨੱਤ ਕਰਨ ਵਿੱਚ ਸਹਾਈ ਹੋ ਸਕਦਾ ਹੈ।

ਇਸ ਪਾਵਨ ਗ੍ਰੰਥ ਦੀ ਮਨੋਹਰ ਬਾਣੀ ਨੇ ਪਿਛਲੀਆਂ ਪੰਜ ਸਦੀਆਂ ਦੌਰਾਨ ਸੰਸਾਰ ਵਿੱਚ ਆਤਮਿਕ, ਅਧਿਆਤਮਿਕ, ਸਦਭਾਵਕ, ਸਦਾਚਾਰਕ, ਸਮਾਜਿਕ ਤੇ ਰਾਜਨੀਤਿਕ ਕਦਰਾਂ ਦੇ ਪ੍ਰਚਾਰ ਤੇ ਪ੍ਰਸਾਰ ਨਾਲ ਪਿਆਰ, ਮਿਲਾਪ, ਅਮਨ ਦਾ ਸੰਦੇਸ਼ ਦਿੰਦਿਆਂ ਮਾਨਵ ਜਾਤੀ ਦੇ ਸੁਖ, ਸੁਧਾਰ, ਉੱਨਤੀ ਤੇ ਵਿਕਾਸ ਵਿੱਚ ਬੜਾ ਉਸਾਰੂ ਹਿੱਸਾ ਪਾਇਆ ਹੈ। ਇਸ ਮਹਾਨ ਗ੍ਰੰਥ ਦੀ ਰੱਬੀ ਬਾਣੀ ਨੇ ਲੱਖਾਂ-ਕ੍ਰੋੜਾਂ ਜੀਉੜਿਆਂ ਨੂੰ ਰੱਬੀ ਰੰਗ ਵਿੱਚ ਰੰਗ ਕੇ ਅਜਿਹਾ ਰਸ, ਅਨੰਦ ਤੇ ਅਗਵਾਈ ਬਖ਼ਸ਼ੀ ਹੈ ਕਿ ਉਹ ਧੰਨ-ਧੰਨ ਹੋ ਕੇ ਗੁਰਬਾਣੀ ਵਿੱਚ ਜੀਉਂਦੇ, ਗੁਰ-ਉਪਦੇਸ਼ ਨੂੰ ਕਮਾਉਂਦੇ ਆਪਣਾ ਜੀਵਨ ਸਫ਼ਲ ਕਰਨ ਦੇ ਸਮਰੱਥ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿਖਿਆਵਾਂ ਨੇ ਜਿਥੇ ਪਹਿਲੇ ਮਾਨਵਤਾ ਨੂੰ ਸੱਚਾ-ਸੁੱਚਾ ਤੇ ਸਵੱਛ ਜੀਵਨ-ਰਾਹ ਦੱਸਿਆ ਹੈ ਉੱਥੇ ਇਸ ਗ੍ਰੰਥ ਦੀਆਂ ਸਿਖਿਆਵਾਂ ਪਹਿਲੇ ਨਾਲੋਂ ਵੀ ਵਧੇਰੇ ਮਹਤਵਪੂਰਨ ਅਤੇ ਪ੍ਰਾਸੰਗਿਕ ਬਣ ਗਈਆਂ ਹਨ।

ਹੁਣ ਜਦੋਂ ਧਾਰਮਿਕ, ਸਮਾਜਿਕ, ਸਦਾਚਾਰਕ ਤੇ ਸਦਭਾਵਕ ਕੀਮਤਾਂ

ਨੂੰ ਬੜੀ ਢਾਹ ਲੱਗ ਰਹੀ ਹੈ, ਮਨੁੱਖਾ ਜੀਵਨ ਵਧੇਰੇ ਅਸ਼ਾਂਤ, ਅਤ੍ਰਿਪਤ, ਚਿੰਤਾਤੁਰ ਤੇ ਸੰਕਟਮਈ ਹੋ ਰਿਹਾ ਹੈ, ਅਜਿਹੀ ਹਾਲਤ ਵਿੱਚ ਮਾਨਵਤਾ ਦੇ ਸੁੱਖ, ਸ਼ਾਂਤੀ, ਭਲਾਈ, ਵਿਕਾਸ ਤੇ ਅਮਨ ਲਈ ਇਸ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਰਸ਼ ਹਰ ਪ੍ਰਕਾਰ ਦਾ ਮਾਰਗ-ਪ੍ਰਦਰਸ਼ਨ ਕਰ ਸਕਦੇ ਹਨ। ਇਸ ਕਾਰਜ-ਖੇਤਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ **'ਪ੍ਰਗਟ ਗੁਰਾਂ ਕੀ ਦੇਹ'** ਬਣਦਿਆਂ ਨਿੱਗਰ ਅਤੇ ਯੋਗ ਭੂਮਿਕਾ ਨਿਭਾ ਸਕਣ ਤੇ ਪੂਰੀ ਤਰ੍ਹਾਂ ਹਰ ਪੱਖੋਂ ਸਮਰੱਥ ਹਨ।

